ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 98 ਸਾਲ 9 6 ਫਰਵਰੀ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

## ਗੁਰੂ ਗ੍ਰੰਥ ਜੀ ਦੇ ਲੜ ਲੱਗੋ

ਵਹਿਮਾਂ ਭਰਮਾਂ ਦਾ ਖਹਿੜਾ ਛੱਡੋ
ਅੰਧ ਵਿਸਵਾਸ਼ਾਂ ਨੂੰ ਘਰ ਤੋਂ ਕੱਢੋ
ਜੇ ਹੈ ਜੀਵਨ ਸਫਲ ਬਣਾਉਣਾ
ਗੁਰੂ ਗ੍ਰੰਥ ਜੀ ਦੇ ਲੜ ਲੱਗੋ
ਟੂਣੇ ਟਾਮ੍ਹਣ ਕਰਨੇ ਛੱਡ ਕੇ
ਕਰਮ ਕਾਂਡਾ ਨੂੰ ਜੜ੍ਹ ਤੋਂ ਵੱਢੋ
ਚੋਰ ਦੇ ਰੂਪ 'ਚ ਸਾਧ ਨੇ ਫਿਰਦੇ
ਬੀਬੀਓ ਇਨ੍ਹਾਂ ਨੂੰ ਘਰ ਨਾ ਸੱਦੋ
ਥਾਂ ਥਾਂ ਪਏ ਪਾਖੰਡੀ ਬੈਠੇ
ਭਾਈ ਇਨ੍ਹਾਂ ਤੋਂ ਦੂਰ ਹੀ ਭੱਜੋ
ਜੇ ਹੈ ਜੀਵਨ ਸਫਲ ਬਣਾਉਣਾ
ਗੁਰੂ ਗੋਬਿੰਦ ਸਿੰਘ ਦੇ ਸਿੰਘ ਸੱਜੋ
'ਨਸੀਬ' ਹਰ ਮੈਦਾਨ ਫਤਹਿ ਮਿਲੇਗੀ
ਸੂਰਮਿਆਂ ਦੇ ਵਾਕਰ ਗੱਜੋ

*ਪ੍ਰਿੰ: ਨਸੀਬ ਸਿੰਘ 'ਸੇਵਕ'*

ਅੰਦਰ ਪੜ੍ਹੋ ਸੰਪਾਦਕੀ

**ਚਿਰਾਂ ਪਿਛੋਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਕੋਈ ਸਕੂਨ ਦੇਣ ਵਾਲਾ ਹੁਕਮਨਾਮਾ ਜਾਰੀ ਹੋਇਆ ਭਾਵੇਂ ਕਿਸੇ ਮਜ਼ਬੂਰੀ ਵੱਸ ਹੀ ਹੋਇਆ...!!! ਕੀ ਭਵਿੱਖ ਵਿੱਚ ਵੀ ਅਜੇਹੀ ਕੋਈ ਉਮੀਦ ਰੱਖੀ ਜਾ ਸਕਦੀ ਹੈ...???**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 98 ਸਾਲ 9 6 ਫਰਵਰੀ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530 **bhaiditsinghpatrikachd@gmail.com, or bhaiditsinghpatrika@yahoo.com**




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code:*
SBIN0050435swift, *ਸਟੇਟ ਬੈਂਕ ਆਫ ਇੰਡੀਆ, ਸਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਚਿਰਾਂ ਪਿਛੋਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਕੋਈ ਸਕੂਨ ਦੇਣ ਵਾਲਾ ਹੁਕਮਨਾਮਾ ਜਾਰੀ ਹੋਇਆ ਭਾਵੇਂ ਕਿਸੇ ਮਜ਼ਬੂਰੀ ਵੱਸ ਹੀ ਹੋਇਆ...!!! ਕੀ ਭਵਿੱਖ ਵਿੱਚ ਵੀ ਅਜੇਹੀ ਕੋਈ ਉਮੀਦ ਰੱਖੀ ਜਾ ਸਕਦੀ ਹੈ...???

ਪ੍ਰਿੰ: ਨਸੀਬ ਸਿੰਘ ਸੇਵਕ
94652-16530

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਦਸੰਬਰ 2017 ਅੰਕ ਦੇ ਸੰਪਾਦਕੀ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਜਥੇਦਾਰ ਅਕਾਲ ਤਖਤ ਸਾਹਿਬ ਨੂੰ ਸੰਬੋਧਨ ਕਰਕੇ ਲਿਖਿਆ ਸੀ ਕਿ ਜੇਕਰ ਇਸ ਸ਼ਰਧਾਂਜਲੀ ਸਮਾਰੋਹ ਮੌਕੇ ਇਹ ਦੋਨੋਂ ਸੰਸਥਾਵਾਂ ਦੇ ਸੁਪਰੀਮੋ, ਦਸਮੇਸ਼ ਪਿਤਾ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਿਹ ਸਿੰਘ ਦੀ ਅਤੀ ਮਹਾਨ ਕੁਰਬਾਨੀ ਮੌਕੇ ਜੇ ਦਿਲੋਂ ਸੱਚੀ ਸ਼ਰਧਾਂਜਲੀ ਦੇਣਾ ਚਾਹੁੰਦੇ ਹੋ ਤਾਂ ਪਹਿਲਾਂ ਸਿਆਸਤ ਦੇ ਚਿਕੜ 'ਚੋਂ ਨਿਕਲਣਾ ਪਵੇਗਾ। ਖੈਰ ! ਭਾਵੇਂ ਅਜੇਹਾ ਤਾਂ ਨਹੀਂ ਹੋ ਸਕਿਆ ਪਰ ਇਕ ਹੁਕਮਨਾਮੇ ਰਾਹੀਂ ਸਿਆਸੀ ਕਾਨਫਰੰਸਾਂ 'ਤੇ ਪਾਬੰਧੀ ਲਾਕੇ ਸਿੱਖ ਕੌਮ ਨੂੰ ਤੁੱਛ ਜਿਹਾ ਸਕੂਨ ਤਾਂ ਦਿਤਾ ਹੈ ਤੇ ਮੱਥੇ ਲੱਗੇ ਦਾਗ ਦਾ ਬਹੁਤ ਮਾਮੂਲੀ ਹਿੱਸਾ ਸਾਫ ਕਰਨ ਦਾ ਯਤਨ ਕਿਹਾ ਜਾ ਸਕਦਾ ਹੈ। ਚਲੋ, ਸ਼ੁਰੂਆਤ ਹੀ ਸਹੀ !

ਆਮ ਕਿਹਾ ਜਾਂਦਾ ਹੈ ਅਤੇ ਹੈ ਵੀ, ਕਿ ਸ੍ਰੀ ਅਕਾਲ ਤਖਤ ਸਿੱਖਾਂ ਦੀ ਸਰਵ ਉੱਚ ਹਸਤੀ ਹੈ, ਅਦਾਲਤ ਹੈ ਅਤੇ ਇਹ ਕਿਸੇ ਦੇ ਅਧੀਨ ਤੇ ਨਹੀਂ ਹੈ। ਇਸ ਦੇ ਫੈਸਲਿਆਂ 'ਤੇ ਕੋਈ ਕਿੰਤੂ ਪ੍ਰੰਤੂ ਨਹੀਂ ਹੋ ਸਕਦਾ ਹੈ। ਪਿਛਲੇ ਕਾਫੀ ਅਰਸੇ ਤੋਂ ਵੇਖਿਆ ਜਾ ਰਿਹਾ ਹੈ ਕਿ ਇਹ ਸਰਵਉੱਚ ਧਾਰਮਿਕ ਅਦਾਲਤ ਨਿਰਪੱਖ ਫੈਸਲੇ ਦੇਣ ਦੀ ਬਜਾਏ ਕਿਸੇ ਹਸਤੀ ਦੇ ਦਬਾਅ ਥੱਲੇ ਫੈਸਲੇ ਦਿੰਦੀ ਆ ਰਹੀ ਹੈ ਤੇ ਨਿੱਤ ਦਿਹਾੜੇ ਵਿਵਾਦਾਂ ਵਿੱਚ ਫੱਸਦੀ ਜਾ ਰਹੀ ਹੈ। ਉਹ ਹਸਤੀ ਹੈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ। ਜਿਹੜੀ ਤਖਤਾਂ ਦੇ ਜਥੇਦਾਰਾਂ ਦੀ ਨਿਯੁਕਤੀ ਕਰਦੀ ਹੈ। ਭਾਵ ਇਹ ਕਿ ਜਥੇਦਾਰ ਤਾਂ ਕਮੇਟੀ ਦੇ ਮੁਲਾਜਮ ਹੋਏ। ਅਜੇਹੇ ਵਿੱਚ ਉਹ ਕਮੇਟੀ ਦੇ ਮੁੱਖੀ ਤੋ ਬਾਹਰ ਕਿਵੇਂ ਜਾ ਸਕਦੇ ਹਨ ਤੇ ਕਮੇਟੀ ਦਾ ਮੁੱਖੀ ਲਿਫਾਫੇ ਵਿੱਚੋਂ ਨਿਕਲਦਾ ਹੈ ਜੋ ਸਿਆਸਤ ਰੰਗਤ ਵਾਲਾ ਹੁੰਦਾ ਹੈ। ਕਹਿਣ ਤੋਂ ਭਾਵ ਇਹ ਹੈ ਕਿ ਦੋਨੋਂ ਮੁੱਖੀਆਂ ਨੂੰ ਕੋਈ ਸਿਆਸੀ ਵਿਅਕਤੀ ਚਲਾ ਰਿਹਾ ਹੈ ਜਿਸ ਨੂੰ ਅਗੋਂ ਕਿਤੋਂ ਹੋਰ ਹੁਕਮ ਮਿਲਦੇ ਹਨ....! ਸੋਚਣ ਵਾਲੀ ਗੱਲ ਹੈ ਕਿ ਸਿੱਖ ਕੌਮ ਜਿਸ ਜਥੇਦਾਰ ਨੂੰ ਆਪਣਾ ਧਾਰਮਿਕ ਮੁੱਖੀ ਮੰਨਦੀ ਹੈ ਉਹ ਤਾਂ ਵਿਚਾਰਾ ਆਪ ਇਕ ਸ਼ਬਦ ਨਹੀਂ ਬੋਲ ਸਕਦਾ। ਕੋਈ ਹੁਕਮਨਾਮਾ ਜਾਰੀ ਨਹੀਂ ਕਰ ਸਕਦਾ। ਫਿਰ ਵੀ ਕੌਮ ਦਾ ਸਬਰ ਦੇਖੋ ਕਿਵੇਂ ਉਸ ਦੇ ਸਤਿਕਾਰ ਵਜੋਂ ਉਸ ਵਲੋਂ ਜਾਰੀ ਹੁਕਨਾਮਿਆਂ 'ਤੇ ਫੁੱਲ ਚੜ੍ਹਾਉਂਦੀ ਹੈ। ਗੱਲ ਸ਼ੁਰੂ ਕੀਤੀ ਸੀ ਕਿ ਸਦੀਆਂ ਤੋਂ ਚਲੀ ਆ ਰਹੀ ਸਿਆਸਤ ਦੀ ਖੇਡ ਨੂੰ ਅਕਾਲ ਤਖਤ ਦੇ ਇਕ ਆਦੇਸ਼ ਨੇ ਤਿਤਰ-ਬਿਤਰ ਕਰ ਦਿੱਤਾ। ਸਾਡੇ ਮੁਤਾਬਿਕ ਤਖਤਾਂ ਦੇ ਜਥੇਦਾਰ ਬਿਲਕੁਲ ਨਿਰਪੱਖ ਤੇ ਆਜ਼ਾਦ ਹੋਣੇ ਚਾਹੀਦੇ ਹਨ। ਇਨ੍ਹਾਂ ਦੀ ਨਿਯੁਕਤੀ ਖਾਲਸਾ ਪੰਥ ਕਰੇ ਨਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ। ਫਿਰ ਉਨ੍ਹਾਂ ਤੋਂ ਚੰਗੇ ਹੁਕਨਾਮਿਆਂ ਦੀ ਉਮੀਦ ਕੀਤੀ ਜਾ ਸਕਦੀ ਹੈ। ਜਥੇਦਾਰ ਜੇ ਹਿੰਮਤ ਕਰ ਸਕਣ ਤਾਂ ਸਿਆਸਤ ਦੀਆਂ ਜੰਜੀਰਾਂ ਤੋਂ ਮੁਕਤ ਹੋ ਸਕਦੇ ਹਨ। ਜਿਵੇਂ ਦਸੰਬਰ 2017 ਵਿੱਚ ਹੁਕਮਨਾਮਾਂ ਜਾਰੀ ਕੀਤਾ ਭਾਵੇਂ ਇਹ ਵੀ ਕੋਈ ਸਤਰੰਜ਼ ਦੀ ਚਾਲ ਹੀ ਹੋਵੇ ਪਰ ਕੌਮ ਨੇ ਤਾਂ ਸਹੀ ਮੰਨਿਆ ਹੈ। ਇਸੇ ਤਰਜ 'ਤੇ ਪੰਜ ਤਖਤਾਂ ਦੇ ਜਥੇਦਾਰ ਸ੍ਰੀ ਫਤਹਿਗੜ੍ਹ ਸਾਹਿਬ ਜੀ ਦੀ ਪਵਿੱਤਰ ਧਰਤੀ 'ਤੇ ਹਰ ਸਾਲ ਸਰਬੱਤ ਖਾਲਸਾ ਸੱਦਿਆ ਕਰਨ ਅਤੇ ਸਭ ਤੋਂ ਪਹਿਲਾਂ ਸਮੂਹਿਕ

ਰੂਪ ਵਿੱਚ ਆਪਣੇ ਅਸਤੀਫੇ ਕੌਮ ਨੂੰ ਸੌਂਪ ਦਿਆ ਕਰਨ ਫਿਰ ਤਖਤ ਦੇ ਸੁਪਰੀਮੋ ਜਥੇਦਾਰ ਅਕਾਲ ਤਖਤ ਸਰਬੱਤ ਖਾਲਸੇ ਨੂੰ ਸੰਬੋਧਨ ਕਰਿਆ ਕਰਨ। ਸੰਗਤ ਵਿਚੋਂ ਸਭ ਤੋਂ ਪਹਿਲਾਂ ਅਕਾਲ ਤਖਤ ਦੇ ਜਥੇਦਾਰ ਲਈ ਨਾਮ ਲਏ ਜਾਣ। ਇਨ੍ਹਾਂ ਨਾਵਾਂ ਵਿੱਚ ਭਾਵੇਂ ਪੁਰਾਣੇ ਜਥੇਦਾਰਾਂ ਦੇ ਨਾਮ ਵੀ ਆ ਜਾਣ ਕੋਈ ਫਰਕ ਨਹੀਂ ਪੈਂਦਾ। ਫਿਰ ਇਨ੍ਹਾਂ ਵਿਚੋਂ ਇਕ ਨਾਮ ਨੂੰ ਸੰਗਤ ਵਲੋਂ ਪੁਣਛਾਣ ਉਪਰੰਤ ਪ੍ਰਵਾਨਗੀ ਦਿੱਤੀ ਜਾਵੇ ਅਤੇ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਪ੍ਰਵਾਨਗੀ ਦਿੱਤੀ ਜਾਵੇ। ਫਿਰ ਦੂਜੇ ਜਥੇਦਾਰਾਂ ਦੀ ਨਿਯੁਕਤੀ ਵੀ ਇਸੀ ਤਰਜ ’ਤੇ ਕੀਤੀ ਜਾਵੇ ਪਰ ਸੰਗਤ ਧਿਆਨ ਜ਼ਰੂਰ ਰੱਖੇ ਕਿ ਜੋ ਜਥੇਦਾਰ ਬਣੇ ਉਹ ਉਸ ਪਦ ਲਈ ਲਾਇਕ ਹੋਵੇ , ਉਸ ਦਾ ਕੌਮ ਦੇ ਵਿਦਵਾਨਾਂ ਵਿੱਚ ਕੋਈ ਰੁਤਬਾ ਹੋਵੇ। ਨਿਰਪੱਖ ਹੋਵੇ, ਸਿਆਸਤ ਤੋਂ ਨਿਰਲੇਪ ਹੋਵੇ ਸਭ ਤੋਂ ਵੱਧ ਕੇ ਉਹ ਫੈਸਲੇ ਲੈਣ ਵਿੱਚ ਦਲੇਰ ਹੋਵੇ। ਕੌਮ ਨੂੰ ਸਹੀ ਸੇਧ ਦੇਣ ਵਾਲੇ ਫੈਸਲੇ ਲੈ ਸਕਦਾ ਹੋਵੇ। ਗਲਤੀ ਵਾਲੇ ਨੂੰ ਸਜਾ ਦੇਣ ਜਾਂ ਨਾ ਦੇਣ ਤੋਂ ਪਹਿਲਾਂ ਕੇਸ ਦੀ ਬਰੀਕੀ ਨਾਲ ਤਹਿ ਤੱਕ ਜਾਵੇ । ਅਗਲੇ ਸਾਲ ਫਿਰ ਜੋ ਵੀ ਜਥੇਦਾਰ ਹੋਣ ਸਮੂਹਿਕ ਰੂਪ ਵਿੱਚ ਅਸਤੀਫੇ ਕੌਮ ਦੇ ਸਪੁਰਦ ਕਰਨ ਤੋਂ ਉਸੀ ਤਰ੍ਹਾਂ ਸਿਲੈਕਸ਼ਨ ਕੀਤੀ ਜਾਵੇ।

ਇਤਿਹਾਸ ਦੇ ਵਰਕੇ ਫਰੋਲਦਿਆਂ ਪਤਾ ਚਲਦਾ ਹੈ ਕਿ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਸੀ ਤਾਂ ਇਲੈਕਸ਼ਨ ਨੂੰ ਤਰਜੀਹ ਦਿੱਤੀ ਸੀ ਨਾ ਕਿ ਸਿਲੈਕਸ਼ਨ ਨੂੰ, ਤਾਂ ਉਸ ਸਮੇਂ ਇਕ ਅੰਗਰੇਜ਼ ਨੇ ਜੋ ਅਬਜ਼ਰਬਰ ਸੀ, ਕਿਹਾ ਸੀ ਕਿ ਸਮਝੋ ਕੌਮ ਦਾ ਭਵਿੱਖ ਭੰਬਲਭੂਸੇ ਵਿੱਚ ਜਾ ਪਿਆ ਹੈ। ਬਿਲਕੁਲ ਸਹੀ ਉਸ ਦੀ ਭਵਿੱਖ ਬਾਣੀ ਸਾਡੇ ਸਾਹਮਣੇ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੌਮ ਦੀ ਅਗਵਾਈ ਕਰਨੀ ਹੈ, ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਹੈ, ਕੌਮ ਦੀ ਸਰਬਪੱਖੀ ਬੇਹਤਰੀ ਲਈ ਕਾਰਜ ਕਰਨੇ ਹਨ। ਸੋ ਜ਼ਰੂਰੀ ਹੈ ਇਸ ਦੇ ਮੈਂਬਰ ਸਿੱਖੀ ਸੋਚ ਵਾਲੇ, ਕੌਮ ਦੇ ਹਿਤੈਸ਼ੀ, ਸੁਹਿਰਦ ਆਗੂ ਹੋਣ ਦੇ ਨਾਲ-ਨਾਲ ਗੁਣੀ ਗਿਆਨੀ ਵੀ ਹੋਣ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜੜ੍ਹ ਪਿੰਡ ਦੀ ਇਕਾਈ ਤੋਂ ਸ਼ੁਰੂ ਹੋਵੇ। ਹਰ ਪਿੰਡ ਵਿਚੋਂ 5 ਸੱਚੇ ਸਿੱਖਾਂ ਦੀ ਚੋਣ ਕੀਤੀ ਜਾਵੇ। ਇਸ ਤਰ੍ਹਾਂ 6 ਜਾਂ 7 ਪਿੰਡਾਂ ਦਾ ਇਕ ਕਿ ਕਲੱਸਟਰ ਬਣਾਇਆ ਜਾਵੇ। ਹਰ ਕਲੱਸਟਰ ਇਕ ਮੁੱਖੀ ਤੇ ਕੁੱਝ ਹੋਰ ਅਹੁੱਦੇਦਾਰ ਸਿਲੈਕਟ ਕੀਤੇ ਜਾਣ। ਹਰ ਕਲੱਸਟਰ ਦਾ ਮੁੱਖੀ ਸ਼੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ ਦੀ ਕਾਰਜਕਾਰਨੀ ਕਮੇਟੀ ਦਾ ਮੈਂਬਰ ਹੋਵੇ ਜੋ ਆਪਣੇ ਕਲੱਸਟਰ ਦੀ ਹਰ ਤਰ੍ਹਾਂ ਦੀ ਰਿਪੋਰਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਰਜਕਾਰਨੀ ਵਿੱਚ ਪੇਸ਼ ਕਰੇ। ਉਸ ਦੇ ਹਰ ਤਰ੍ਹਾਂ ਦੇ ਮਸਲੇ, ਲੋੜਾਂ ਆਦਿ ਦੀ ਪੈਰਵਾਈ ਕਰੇ। ਇਸ ਤਰ੍ਹਾਂ ਪਿੰਡ ਪੱਧਰ ਤੋਂ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਤੱਕ ਸਿੱਖ ਆਪਣੇ ਨੁਮਾਇੰਦੇ ਆਪ ਸਿਲੈਕਟ ਕਰਨ ਨਾ ਕਿ ਚੋਣਾਂ ਰਾਹੀਂ ਚੋਣ ਜਿੱਤ ਕੇ ਆਉਣ। ਚੋਣ ਜਿੱਤਣ ਲਈ ਕੀ ਕੀ ਕੀਤਾ ਜਾਂਦਾ ਹੈ ਅਸੀਂ ਸਾਰੇ ਜਾਣਦੇ ਹਾਂ।

ਜੇ ਇਸ ਤਰ੍ਹਾਂ ਦੀ ਪ੍ਰਕਿਰਿਆ ਸ਼ੁਰੂ ਹੋ ਜਾਵੇ ਤਾਂ ਨਤੀਜੇ ਅਤੀ ਸਲਾਹੁਣਯੋਗ ਆ ਸਕਦੇ ਹਨ। ਪਰ ਅਜੇਹਾ ਹੋਣਾ ਬਹੁਤ ਮੁਸ਼ਕਲ ਲੱਗਦਾ ਹੈ। ਇਸ ਕਮੇਟੀ ਦਾ ਕਾਰਜ ਸਮਾਂ ਸਿਰਫ ਇਕ ਸਾਲ ਹੀ ਹੋਵੇ। ਜੋ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਹੋਵੇ ਉਹ ਹੀ ਅਗਲੀ ਇਲੈਕਸ਼ਨ ਲਈ ਐਲਾਨ ਕਰੇ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਇਹ ਉਪਰੋਕਤ ਕੁੱਝ ਸੁਝਾਅ ਹਨ ਜੇਕਰ ਇਹ ਅਮਲ ਆ ਸਕਣ ਤਾਂ ਕੌਮ ਦੀ ਵਾਗਡੋਰ ਸਹੀ ਤੱਥਾਂ ਵਿੱਚ ਆ ਸਕਦੀ ਹੈ ਤੇ ਸਿੱਖ ਕੌਮ ਤਰੱਕੀ ਦੀਆਂ ਰਾਹਾਂ ’ਤੇ ਆ ਸਕਦੀ ਹੈ। ਵਿਰੋਧੀ ਸਿੱਖੀ ’ਤੇ ਲਗਾਤਾਰ ਲੁਕਵੇਂ ਹਮਲੇ ਕਰ ਰਹੇ ਹਨ ਪਰ ਅਸੀਂ ਇਨ੍ਹਾਂ ਤੋਂ ਅਵੇਸਲੇ ਹਾਂ। ਸੋ ਲੋੜ ਹੈ ਕੌਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਉਚੇਚੇ ਫੈਸਲੇ ਲਵੇ। ਸਿਆਸਤ ਤੋਂ ਨਿਰਲੇਪ ਹੋ ਸਕਦੀ ਹੈ। ਦੁਨੀਆਂ ਵਿੱਚ ਆਪਣੀ ਵੱਖਰੀ ਸ਼ਾਖ ਕਾਇਮ ਰੱਖ ਸਕਦੀ ਹੈ। ਪਰ ਅਫਸੋਸ, ਅਜੇਹਾ ਹੋਣਾ ਸੰਭਵ ਨਹੀਂ ਹੈ ਕਿਉਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਜੇਹੇ ਸਕੰਜਿਆਂ ਵਿੱ[illegible] ਹੋਈ ਹੈ ਜਿਨ੍ਹਾਂ ’ਚੋਂ ਨਿਕਲਣਾ ਸੰਭਵ ਨਹੀਂ। ਸਿਆਸੀ ਲੋਕਾਂ ਦਾ ਗਲਬਾ ਐਨਾ ਮਜ਼ਬੂਤ ਹੈ ਕਿ ਇਸ ਤੋਂ ਛੁਟਕਾਰਾ ਪਾਉਣਾ ਆਸਾਨ ਨਹੀਂ ਹੈ। ਪਰ ਜੇ ਹਿੰਮਤ/ਦਲੇਰੀ ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਦੇ ਪ੍ਰਮੁੱਖ ਤੇ ਅਕਾਲ ਤਖਤ ਤੇ ਸੁਪਰੀਮੋ ਵਿੱਚ ਆ ਜਾਵੇ ਤਾਂ ਕੀ ਭਵਿੱਖ ਵਿੱਚ ਅਜੇਹੀ ਕੋਈ ਉਮੀਦ ਰੱਖੀ ਜਾ ਸਕਦੀ ਹੈ ? ਸੋ ਆਓ ਸਾਰੇ ਬਾਬੇ ਨਾਨਕ ਦੇ ਸੁੱਚੇ-ਸੁੱਚੇ ਸਿਖੋ ਆਪਣੇ ਕਾਰਜ ਆਪ ਹੀ ਨਿਵਾਰੀਏ ਤੇ ਬਾਬੇ ਨਾਨਕ ਦੀ ਸਿੱਖੀ ਦੀ ਸੁਚਮਤਾ ਕਾਇਮ ਰੱਖ ਸਕੀਏ।

—0—

ਲੜੀਵਾਰ
ਕਿਸ਼ਤ 11

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ: ਇੰਦਰਜੀਤ ਸਿੰਘ ਗੋਗੋਆਣੀ*

## ਬਲਿ ਦੇਨ ਦੀ ਵਿਧੀ

### ਸਫਾ ੪੩

### ਦੋਹਰਾ

*ਤਰਪਣ ਕਰਨੇ ਦੀ [illegible]ਧੀ ਅਰ ਉਸ ਪਰ ਉਪਦੇਸ਼।*
*ਸੋ ਮੈਂ ਵਰਨਨ ਕਰਦਿਆ ਸੰਸਾ ਰਿਹਾ ਨ ਲੇਸ਼॥੧॥*
*ਜੋ ਕੁਛ ਉਸ ਮਹਿ ਸਾਰ ਸਾ ਸੋ ਭੀ ਦੱਸਿਆ ਚਾਇ।*
*ਪੜੇ ਸੁਨੇ ਜੋ ਪ੍ਰੇਮ ਸੇ ਫਸੇ ਨ ਇਸ ਵਿਚ ਆਇ॥੨॥*
*ਇਹ ਵਿਹਲਿਆਂ ਦੀ ਖੇਡ ਹੈ ਗੋਰਖ ਧੰਦੇ ਵਾਂਗ॥*
*ਐਵੇਂ ਮਨ ਪਰਚਾਵਨਾਂ ਕਰਕੇ ਇਤਨੇ ਸ੍ਵਾਂਗ॥੩॥*
*ਬਲੀ ਦੇਨ ਦਾ ਢੰਗ ਹਨ ਕਹੇ ਸਾਧ ਜੋ ਹੋਰ।*
*ਸੋ ਭੀ ਸੁਨੋ ਪਿਆਰਿਓ ਕੈਸਾ ਪਾਵੇ ਸ਼ੋਰ॥੪॥*
*ਜਿਸ ਨੇ ਪੜਨੇ ਸੁਨਨ ਤੇ ਨਿਸਚਾ ਉਸਦਾ ਜੋਇ।*
*ਰਸਤਾਵਲ ਵਲ ਸੱਭ ਨੂੰ ਆਪੇ ਪ੍ਰਗਟ ਹੋਇ॥੫॥*
*ਕੁੱਲੀ ਵਿਚ ਛਪਾਇਆ ਊਠ ਨ ਛਪਦਾ ਮੀਤ।*
*ਤਿਉ ਪ੍ਰਗਟ ਹੈ ਹੋਂਵਦੀ ਸਭ ਦੀ ਨੀਤ ਅਨੀਤ॥੬॥*
*ਦਿਆਨੰਦੀਏ ਆਖਦੇ ਜੋ ਨਹਿ ਵੇਦਾਂ ਮਾਹਿ।*
*ਦਿਆਨੰਦ ਜੀ ਓਸ ਨੂੰ ਵੇਦਾਂ ਵਿਚ ਬਤਾਹਿ॥੭॥*
*ਗੁਰ ਚੇਲਯਾਂ ਦਾ ਮੱਚਿਆ ਝਗੜਾ ਵਿਚ ਜਹਾਨ।*
*ਹੈ ਹੈਰਾਨੀ ਏਹੁ ਫਿਰ ਮਗਰ ਉਸੇ ਦੇ ਜਾਨ॥੮॥*

**ਭਾਵ**-ਤਰ੍ਪਣ ਕਰਨ ਤੇ ਮਗਰੋਂ ਸਾਧੂ ਜੀ ਨੇ ਬਲੀ ਦੇਨਾ ਪ੍ਰਗਟ ਕੀਤਾ ਹੈ ਕਿਉਂਕਿ ਵੇਦਾਂ ਵਿੱਚ ਬਲਿਦੇਨ ਦੀ ਮ੍ਰਯਾਦਾ ਪਰਮ ਉੱਤਮ ਦੱਸੀ ਗਈ ਹੈ। ਸਾਧੂ ਦਿਆਨੰਦ ਜੀ ਇਸ ਬਾਤ ਨੂੰ ਵੈਦਕ ਰੀਤੀ ਅਤੇ ਆਰਯ ਧਰਮ ਜਾਨਕੇ ਸਰਧਾ ਜੋਗ ਮੰਨਦੇ ਸਨ, ਅਰ ਇਸ ਪਰ ਚਲਨੇ ਲਈ ਸਾਰੀ ਹਿੰਦੂ ਮਾਤ੍ਰ ਨੂੰ ਉਪਦੇਸ਼ ਕਰਦੇ ਸਨ, ਜੈਸਾ ਕੇ ਉਨ੍ਹਾਂ ਦਾ ਸੰਨ 1875 ਈ: ਦਾ ਸੱਤਯਾਰਥ ਪ੍ਰਕਾਸ਼ ਪ੍ਰਗਟ ਕਰਦਾ ਹੈ, ਜਿਸਦੀ ਅਸਲੀ ਰਚਨਾ ਲਿਖਕੇ ਅਸੀਂ ਧਰਮ ਪ੍ਰੇਮੀਆਂ ਪ੍ਰਤਿ ਪ੍ਰਗਟ ਕਰਦੇ ਹਾਂ॥ ਯਥਾ॥ :-

*"ਵੈਸ੍ਵ ਦੇਵਸਯ ਸਿੱਧਸਯ ਗ੍ਰਹਯੇ ਅਗਨੌ ਵਿਧਿ ਪੂਰਬ ਕਮ।*
*ਆਭਯਾ: ਕੁਰਯਾ ਦੇਵਤਾ ਭਯੋ ਬ੍ਰਾਹਮਣੋ ਹੋਮ ਮੰਵ ਹਮ॥ "*
*ਓਂ ਅਗਨੇ ਸ੍ਵਾਹਾ॥*
*ਓਂ ਅਗਨੀ ਖੀਮਾ ਭਯਾਂ ਸ੍ਵਾਹਾ॥*
*ਓਂ ਵਿਸ੍ਵੇ ਭਯੋ ਦੇਵੇ ਭਯ: ਸ੍ਵਾਹਾ॥*
*ਓਂ ਪ੍ਰਜਾ ਪਤਯੇ ਸ੍ਵਾਹਾ॥*
*ਓਂ ਸਹਦਯਾ ਵਾ ਪ੍ਰਿਥਵੀ ਭਯੋ ਸ੍ਵਾਹਾ॥ "*

### ਦੋਹਰਾ

*ਵਸੂਦੇਵ ਦੇ ਸਿੱਧ ਹਿਤ ਗ੍ਰਹ ਅਗਨੀ ਦਾ ਧਯਾਨ।*
*ਦੇਵ ਬ੍ਰਹਮਣਾਂ ਅਰਥ ਪੁਨ ਕੀਤੀ ਬਲੀ ਬਖਾਨ॥੯॥*

**ਭਾਵ**- ਬਲਿ ਦੇਨ ਦੇ ਪ੍ਰਸੰਗ ਦੇ ਵਰਨਨ ਵਿਚ ਪਹਲੇ ਉੱਪਰ ਲਿਖਤ ਮੰਤ੍ਰ ਦੁਆਰਾ ਵਸੂਦੇਵ ਅਤੇ ਅਗਨਿ ਆਦਿਕ ਦਾ ਹਵਨ ਅਰਥਾਤ ਬਲਿ ਦੁਆਰੇ ਸਿੱਧ ਕਰਨ ਦਾ ਉਪਦੇਸ਼ ਕੀਤਾ ਹੈ, ਜਿਸ ਤੇ ਸਿੱਧ ਹੁੰਦਾ ਹੈ ਕੇ ਸਾਧੂ ਜੀ ਵਸੂ ਅਤੇ ਨਵਗ੍ਰਹ ਆਦਕਾਂ ਦੀ ਪੂਜਾ ਕਰਨਾ ਮੰਨਦੇ ਸੇ ਅਰ ਅਗਨਿ ਆਦਿਕ ਭੌਤਕ ਪਦਾਰਥਾਂ ਯਾ ਉਨ੍ਹਾਂ ਦੁਆਰੇ ਉਨ੍ਹਾਂ ਦੇ ਕਲਪਤ ਦੇਵਤਿਆਂ ਪਰ ਨਿਸਚਾ ਰੱਖਦੇ ਸਨ ਅਰ ਉਨ੍ਹਾਂ ਨੂੰ ਈਸ਼੍ਵਰ ਮੰਨਦੇ ਸੇ ਇਸਤੇ ਮਗਰੋਂ ਜੈਸਾ ਕੇ ਉਨ੍ਹਾਂ ਨੇ ਅਗਨਿ ਚੰਦ੍ਰਮਾਂ, ਵਿਸ੍ਵ ਪ੍ਰਜਾਪਤਿ ਅਤੇ ਪ੍ਰਿਥਵੀ ਆਦਿਕ ਨੂੰ ਪ੍ਰਸੰਨ ਕਰਨ ਦੇ ਮੰਤ੍ਰ ਉਚਾਰਨ ਕੀਤੇ ਹਨ, ਜਿਨ੍ਹਾਂ ਤੇ ਪ੍ਰਗਟ ਪਾਇਆ ਜਾਂਦਾ ਹੈ ਕੇ ਸਾਧੂ ਦਾ ਪਹਲਾ ਨਿਸਚਾ ਜੜ ਪਦਾਰਥਾਂ ਨੂੰ ਈਸ਼੍ਵਰ ਜਾਨਨੇ ਯਾ ਉਨ੍ਹਾਂ ਦੁਆਰੇ ਈਸ਼੍ਵਰ ਦੀ ਪੂਜਾ ਕਰਨੇ ਵਾਲਾ ਸਾ, ਜਿਸਦਾ ਸਬੂਤ ਕੇਵਲ ਉਨ੍ਹਾਂ ਦਾ ਹੀ ਲੇਖ ਹੈ॥

ਇਸ ਤੇ ਅੱਗੇ ਸਾਧੂ ਜੀ ਬਲਿਦੇਨ ਦੀ ਪੂਰੀ-ਪੂਰੀ ਵਿਧੀ ਦੱਸਦੇ ਹਨ ਜਿਸ ਤੇ ਕੋਈ ਉਲਟ ਪੁਲਟ ਨਾ ਕਰ ਦੇ

ਵੇ ਅਰ ਵੇਦ ਅਵਿਹਤ ਹੋਨੇ ਤੇ ਦੇਵਤੇ ਪ੍ਰਸੰਨ ਨਾ ਹੋਨ ਅਤੇ ਸਾਰਾ ਉਦਮ ਨਿਸਫਲ ਨਾ ਜਾਏ ਜੈਸਾ ਕੇ ਕਥਨ ਹੈ, ਯਥਾ: ਮ੍ਰਿਤਕਾ ਕੀ ਚਤੁਸ਼ ਕੋਣ ਬੇਦੀ ਵਾ ਤਾਂਬੇ ਕੀ ਰਚਕੇ ਲਵਣਾਂਨ ਕੋ ਛੋਡਕੇ ਜੋ ਕੇ ਭੋਜਨ ਕੇ ਲੀਏ ਪਦਾਰਥ ਬਨਾ ਹੋਇ ਉਸ ਸੇ ਉਸੇ ਦਸ ਆਹੁਤਿ ਦੇਵੈ, ਪੀਛੇ ਇਸ ਪ੍ਰਕਾਰ ਕੀ ਰੇਖਾਓਂ ਸੇ ਕੋਸ਼੍ਹ ਰਚਕੇ ਯਥਾ ਕ੍ਰਮ ਸੇ ਉਸ 2 ਦਿਸ਼ਾਓ ਮੇਂ ਭਾਗੋਂ ਕੋ ਰੱਖਦੇ ਅਪਨੀ ਅਪਨੀ ਜਗ੍ਹਾ ਮੇਂ॥

"ਓਂ ਸਾਨੁ ਗਾਯੇਦ੍ਰਾਯ ਨਮ: (ਇਸਸੇ ਪੂਰਬ ਦਿਸ਼ਾ ਮੇਂ ਭਾਗ ਦੇਨਾ) ਓਂ ਸਾਨੁ ਗਾਯ:

ਯਮਾਯ ਨਮ: (ਦਛਿਣ ਦਿਸ਼ਾ ਮੇਂ ਭਾਗ ਰੱਖੈ) ਓਂ ਸਾਨੁ ਗਾਯ ਵਰਣਾਯ ਨਮ: (ਇਸ ਮੰਤ੍ਰ ਸੇ ਪਸਚਮ ਦਿਸ਼ਾ ਮੇ ˙ ਭਾਗ ਰਖੈ) ਓਂ ਸਾਨੁ ਗਾਯ ਸੋਮਾਯ ਨਮ: (ਇਸ ਮੰਤ੍ਰ ਤੇ ਉੱਤਰ ਦਿਸ਼ਾ ਮੇਂ ਭਾਗ ਰੱਖੈ) ਓਂ ਮਰੁ ਅੰਗਯੋ ਨਮ: (ਇਸ ਮੰਤ੍ਰ ਸੇ ਵਾਯਵ ਕੋਣ ਮੇਂ ਭਾਗ ਰਖੈ) ਓਂ ਸ੍ਰੀ ਯੈ ਨਮ: (ਇਸ ਮੰਤ੍ਰ ਸੇ ਏਸਾਣ ਕੋਣ ਮੇਂ ਭਾਗ ਰਖੈ) ਓਂ ਭਦ੍ਰ ਲਯੈ ਨਮ: (ਇਸ ਮੰਤ੍ਰ ਸੇ ਨੈਰਤਯ ਕੋਣ ਮੈਂ ਭਾਗ ਰਖੈ) ਓਂ ਬ੍ਰਹਮ ਪਤਯੇ ਨਮ: ਓਂ ਵਾਸਤੁ ਪਤਯੇ ਨਮ: (ਇਨ ਦੋ ਮੰਤ੍ਰੋਂ ਸੇ ਕੋਠਾਕੇ ਬੀਚ ਮੇ ˙ ਭਾਗ ਰਖੈ) ਓਂ ਵਿਸ਼੍ਵੇ ਭਯੋ ਦੇਵੇ ਭਯੋ ਨਮ: (ਇਨ ਮੰਤ੍ਰੋਂ ਸੇ ਊਪਰ ਹਾਥ ਕਰਕੇ ਕੋਠੇ ਕੇ ਬੀਚ ਮੇਂ ਤੀਨੋਂ ਭਾਗ ਰੱਖ ਦੇਵੈ) ਓਂ ਸਰਬਾਤਮ ਤਯੇ ਨਮ: (ਇਸ ਮੰਤ੍ਰ ਸੇ ਕੋਠੇ ਕੇ ਪੀਛੇ ਭਾਗ ਰਖੈ ਅਪਸ੍ਵਯ ਕਰਕੇ) ਓਂ ਮ੍ਰਿਤ ਭਯਾਂ ਸ੍ਵਧਾ ਨਮ: (ਇਸ ਮੰਤ੍ਰ ਸੇ ਕੋਠੇ ਕੇ ਭੀਤਰ ਦੱਛਣ ਦਿਸ਼ਾ ਮੇਂ ਭਾਗ ਰਖੈ)

*ਇਨ ਸੋਲ ਹੋਂ ਭਾਗੋਂ ਕੋ ਇਕੱਠਾ ਕਰਕੇ ਅਗਨਿ ਮੇਂ ਰੱਖਦੇ॥*

*"ਸ੍ਵ ਭਯੋ ਨਮ: ਪਤਿਤੇ ਭਯੋ ਨਮ: ਸ੍ਵਪਰਾ ਭਯੋ ਨਮ: ਪਾਪ ਰੋਗਿ ਭਯੋ ਨਮ: ਵਾਯਸੇ ਭਯੋ ਨਮ: ਕ੍ਰਮਿ ਭਯੋ ਨਮ: ਇਨ ਛੇ ਮੰਤ੍ਰੋਂ ਸੇ ਸਾਗ ਦਾਲ ਇਤਾਦਿਕ ਸਭ ਅੰਨ ਮਿਲਾਕੇ ਭੂਮਿ ਮੇਂ ਛੇ ਭਾਗ ਕੋ ਰੱਖਕੇ ਕੁੱਤਾ ਵਾ ਮਨੁਖਯ ਆਦਿ ਕੋ ਦੇਵੇ॥ " ਇਤਿ ਬਲਿ ਬੈਸ੍ਵ ਦੇਵਮ॥*

*ਦੋਹਰਾ-ਦੇਖੋ ਦੱਸਿਆ ਸਾਧ ਜੀ ਇਨਾਂ ਮੰਤ੍ਰਾਂ ਨਾਲ।*
*ਦਿਸ਼ਾ ਦੋਣ ਅਰ ਦੇਵ ਪਿਤ ਦੇਵਹੁ ਬਲੀ ਸਮਾਲ॥੧੦॥*
*ਦਿਨ ਚਰ ਰਜਨੀ ਚਰ ਜਿਤੇ ਪਾਪੀ-ਰੋਗ ਦੁਖਾਰ।*
*ਕਰਮ ਕਾਗ ਤਕ ਨਮੋ ਕਰ ਦੇਵਹੁ ਬਲੀ ਅਹਾਰ॥੧੧॥*

ਭਾਵ-ਇਨ੍ਹਾਂ ਉਪਰਲੇ ਮੰਤ੍ਰਾਂ ਵਿਚ ਸਾਧੂ ਜੀ ਦੱਸਦੇ ਹਨ ਕੇ ਚਾਰ ਲਕੀਰਾਂ ਕੱਢਕੇ ਇਕ ਚੌੜਾ ਕੋਠਾ ਬਨਾਵੇ ਫਿਰ ਉਨ੍ਹਾਂ ਮੰਤ੍ਰਾਂ ਨੂੰ ਜੋ ਉਪਰ ਦੱਸੇ ਹੋਏ ਹਨ ਕ੍ਰਮ 2 ਨਾਲ ਪੜ੍ਹ ਕੇ ਬਲੀਆਂ ਰੱਖਦਾ ਜਾਵੇ, ਪ੍ਰੰਤੂ ਉਸ ਬਲੀ ਵਿੱਚ ਨੂਨ ਵਾਲਾ ਅੰਨ ਨਾ ਹੋਵੇ, ਕਿੰਤੂ ਨਮਕ ਤੇ ਬਿਨਾਂ ਹੋਰ ਭਾਵੇਂ ਕਿਸੇ ਰਸ ਵਾਲਾ ਹੋਵੇ॥

ਪਹਲੇ ਪੂਰਬ ਪਾਸੇ ਨੂੰ ਮੂੰਹ ਕਰਕੇ ਇੰਦ੍ਰ ਨੂੰ ਨਮਸਕਾਰ ਕਰਕੇ ਬਲੀ ਦੇਵੇ, ਅਰਥਾਤ ਬਲੀ ਦਾ ਹਿਸਾ ਰੱਖ ਦੇਵੇ, ਫਿਰ ਦੱਖਨ ਵਲ ਨੂੰ ਯਮ ਤਾਂਈ ਨਮਸਕਾਰ ਕਰਕੇ ਬਲੀ ਦਾ ਭਾਗ ਰੱਖੇ, ਇਸਤੇ ਅੱਗੇ ਪਸਚਮ ਵਲ ਹੱਥ ਕਰਕੇ ਵਰਣ ਦਾ ਹਿੱਸਾ ਰੱਖੇ, ਇਸੇ ਤਰ੍ਹਾਂ ਉੱਤਰ ਪਾਸੇ ਹੱਥ ਕਰਕੇ ਚੰਦ੍ਰਮਾਂ ਦਾ ਛਾਂਦਾ ਦੇਵੇ ਫਿਰ ਇਕ ਮੰਤ੍ਰ ਪੜਕੇ ਉਸ ਕੋਠੇ ਦੇ ਬੂਹੇ ਵਿੱਚ ਹਿੱਸਾ ਰੱਖੇ॥

ਜਿਸ ਤਰ੍ਹਾਂ ਚਾਰੇ ਦਿਸਾ ਵਿੱਚ ਦੇਵਤਿਆਂ ਦੇ ਨਾਮ ਲੈ ਕੇ ਅਰ ਉਨ੍ਹਾਂ ਨੂੰ ਨਮਸਕਾਰਾਂ ਕਰਕੇ ਭਾਗ ਰੱਖੇ ਸਨ ਓਸੇ ਤਰ੍ਹਾਂ ਚਾਰੇ ਕੋਣਾ ਵਿੱਚ ਭੀ ਮੰਤ੍ਰ ਪੜ੍ਹਕੇ ਬਲਿ ਦੇ ਹਿੱਸੇ ਰਖਨੇ ਕਥਨ ਕੀਤੇ ਹਨ, ਜੈਸਾ ਕੇ:-

ਹੇ ਪਯਾਰਯੋ ਆਪ ਨੂੰ ਨਮਸਕਾਰ ਹੈ, ਇਤਨਾਂ ਆਖਕੇ ਵਾਯਵ ਕੌਣ ਵਿੱਚ ਭਾਗ ਰੱਖੇ, ਫਿਰ ਹੇ ਬਨਾਸਪਤਿ ਤੈਨੂੰ ਮੇਰੀ ਨਮਸਕਾਰ ਹੈ, ਇਤਨਾ ਕਹਕੇ ਅਗਨਿ ਕੌਣ ਵਿੱਚ ਭਾਗ ਰਖੈ, ਫਿਰ ਹੇ ਸ੍ਰੀ ਤੈਨੂੰ ਮੇਰੀ ਨਮਸਕਾਰ ਹੈ ਇਤਨਾਂ ਕਹਕੇ ਏਸ਼ਾਣ ਕੌਣ ਵਿੱਚ ਭਾਗ ਰਖੈ, ਇਸੀ ਤਰ੍ਹਾਂ ਹੇ ਭਦ੍ਰਕਾਲੀ ਤੈਨੂੰ ਨਮਸਕਾਰ ਹੈ, ਇਸ ਮੰਤ੍ਰ ਨਾਲ ਨੈਰਤਯ ਕੋਣ ਵਿੱਚ ਹਿੱਸਾ ਰੱਖੇ, ਜਦ ਇਨਾਂ ਚਾਰੇ ਕੋਣਾਂ ਵਿੱਚ ਭੀ ਬਲੀਦੇ ਛਾਂਦੇ ਰੱਖ ਦੇਵੇ, ਉਸ ਤੇ ਮਗਰੋਂ ਹੇ ਬ੍ਰਹਮਾਪਤ ਤੈਨੂੰ ਨਮਸਕਾਰ ਹੈ, ਹੇ ਵਾਸਤੁਪਤ ਤੈਨੂੰ ਮੇਰੀ ਨਮਸਕਾਰ ਹੈ, ਇਨਾਂ ਦੋਨਾ ਮੰਤ੍ਰਾਂ ਨਾਲ ਉਸ ਕੋਠੇ ਦੇ ਵਿਚਕਾਰ ਬਲੀ ਦੇ ਹਿਸੇ ਰਖੇ ਇਨ੍ਹਾਂ ਤੇ ਮਗਰੋਂ ਫਿਰ ਹੇ ਵਿਸ਼੍ਵ ਹੇ ਦੇਵ ਹੇ ਦਿਨ ਦੇ ਵਿਚਰਨੇ ਵਾਲਯੋ ਹੇ ਰਾਤ ਦੇ ਵਿਚਰਨੇ ਵਾਸਲਯੋ ਜੀਵੋ, ਤੁਹਾਨੂੰ ਮੇਰੀ ਨਮਸਕਾਰ ਹੈ, ਇਨ੍ਹਾਂ ਮੰਤ੍ਰਾਂ ਨੂੰ ਪੜ੍ਹਕੇ ਉਪਰ ਹੱਥ ਕਰਕੇ ਉਸ ਕੋਠੇ ਦੇ ਵਿਚਕਾਰ ਹਿਸਾ ਰੱਖ ਦੇਵੇ, ਫਿਰ ਜਨੇਊ ਬਦਲ ਕੇ ਇਹ ਮੰਤ੍ਰ ਪੜ੍ਹਕੇ ਹੇ ਸਾਰੇ ਜੀਵਾਤਮਯੋ ਆਪ ਨੂੰ ਮੇਰੀ ਨਮਸਕਾਰ ਹੈ ਕੋਠੇ ਦੇ ਪਿਛੇ ਬਲੀ ਰਖੈ॥

ਇਸ ਤੇ ਮਗਰੋਂ ਇਹ ਮੰਤਰ ਪੜ੍ਹੋਂ ਕੇ ਮੈਂ ਅਪਨੇ ਪਿਤਰਾਂ ਦਾ ਧਯਾਨ ਕਰਕੇ ਨਮਸਕਾਰ ਕਰਦਾ ਹਾਂ ਜਿਸ ਤੇ ਉਨ੍ਹਾਂ ਦਾ ਹਿੱਸਾ ਕੋਠੇ ਵਿੱਚ ਦੱਖਨ ਦੇ ਪਾਸੇ ਰਖੇ॥

ਜਦ ਇਹ ਸੋਲਾਂ ਹਿਸੇ ਸੋਲਾਂ ਹੀ ਦੇਵਤਿਆਂ ਪਿਤ੍ਰਾਂ ਦਿਨ ਚਰਾਂ ਅਤੇ ਰਜਨੀ ਚਰਾਂ ਨੂੰ ਦਿਤੇ ਜਾਨ ਤਦ ਸਭ ਕੱਠੇ ਕਰਕੇ ਅੱਗ ਵਿੱਚ ਰੱਖ ਦੇਵੇ॥

ਇਨ੍ਹਾਂ ਤੇ ਪਿਛੇ ਫਿਰ ਇਹ ਮੰਤ੍ਰ ਪੜ੍ਹੇਂ ਕੇ ਅਪਨਯਾਂ ਨੂੰ ਨਮਸਕਾਰ ਹੈ ਧਰਮ ਞ੍ਰਿਸ਼ਾਂ ਨੂੰ ਨਮਸਕਾਰ ਹੈ ਜੋ ਅਪਨੇ ਬਿਗਾਨੇ ਹੋ ਗਏ ਹਨ ਉਨ੍ਹਾਂ ਨੂੰ ਨਮਸਕਾਰ ਹੈ॥

ਇੰਸੇ ਪ੍ਰਕਾਰ ਜੋ ਪਾਪੀ ਅਤੇ ਰੋਗੀ ਹੋ ਗਏ ਹਨ ਉਨ੍ਹਾਂ ਨੂੰ ਨਮਸਕਾਰ ਹੈ, ਫਿਰ ਕਾਂਵਾਂ ਨੂੰ ਨਮਸਕਾਰ ਹੈ, ਕੀੜਿਆਂ ਨੂੰ ਨਮਸਕਾਰ ਹੈ॥

ਇਨਾਂ ਛੇ ਮੰਤ੍ਰਾਂ ਨਾਲ ਜੋ ਬਲੀਦਾ ਸਾਗ, ਦਾਲ ਅਤੇ ਅੰਨ ਹੈ ਉਸਨੂੰ ਮਿਲਾਕੇ ਧਰਤੀ ਪਰ ਰੱਖ ਦੇਵੇ, ਫਿਰ ਇਨਾਂ ਛੇ ਹਿਸਯਾਂ ਦਾ ਅੰਨ ਕਠਾ ਕਰਕੇ ਕੁੱਤੇ ਯਾ ਕਿਸੇ ਆਦਮੀ ਨੂੰ ਦੇਵ ਦੇਵੇ ਜੋ ਖਾ ਲੇਵੇ॥

**ਦੋਹਰਾ**

*ਤਾਤ ਪ੍ਰਜ ਇਹ ਨਿਕਲਿਆ ਸਾਰੇ ਉੱਦਮ ਮਾਂਹਿ।*
*ਸੋ ਅਗਯਾਨੀ ਸਾਧ ਸਾ ਤੱਤ੍ਰ ਗਯਾਨ ਤਿਸ ਨਾਹਿ॥੧੨॥*
*ਅੰਨੋਂ ਚਾਇ ਕੁਅੰਨ ਕਰ ਸੁੱਟਿਆ ਅਗਨੀ ਵਿੱਚ।*
*ਅਹੋ ਬਿਅਰਥ ਗੁਵਾਇਆ ਸੁਣ ਹੁੰਦਾ ਮਨ ਜਿੱਚ॥੧੩॥*
*ਫਿਰ ਕਾਵਾਂ ਅਰ ਕੀੜਿਆਂ ਦੇਕੇ ਤੇ ਬਲਿ ਦਾਨ।*
*ਮਗਰੋਂ ਸਿੱਟਿਆ ਕੁੱਤਿਆਂ ਕਯਾ ਤਿਨ ਲਾਭ ਪਛਾਨ।੧੪।*
*ਜੋ ਚੌਕੇ ਦੇ ਵਿੱਚ ਹੀ ਸਭ ਦਾ ਲੈਕੇ ਨਾਂਉ।*
*ਕੈਂਹਦਾ ਆਕੇ ਖਾ ਲਵੋ ਮਿਲਕੇ ਕੀੜੇ ਕਾਂਉ॥੧੫॥*
*ਤਾਂ ਸਭ ਮਿਲਕੇ ਦੇਵਤੇ ਪਿਤਰ ਕਾਗ ਕ੍ਰਿਮ ਜੇਤ।*
*ਖਾਂਦੇ ਨਾਲ ਪ੍ਰੇਮ ਦੇ ਹਿੱਸਾ ਅਪਨੇ ਹੇਤ॥੧੬॥*

**ਦਵੈਯਾ**

*ਪਹਿਲੇ ਤਾਂ ਉਸ ਬਲੀਦਾਨ ਦਾ ਬਹਕੇ ਅੰਨ ਪਕਾਇਆ।*
*ਜਿਸ ਪਰ ਉਸ ਪੁਰਖ ਨੇ ਬ੍ਰਿਥਾ ਪੂਰਾ ਪਹਰ ਲਗਾਇਆ॥*
*ਉਸਤੇ ਮਗਰੋਂ ਕੋਠਾ ਕਰਕੇ ਲੱਗਾ ਦੇਵ ਬੁਲਾਉਨ।*
*ਇਕ ਇਕ ਦਾ ਪੜ੍ਹ ਮੰਤ੍ਰ ਲਗਾ ਉਸਦਾ ਭਾਗ ਖੁਲਾਉਨ।੧੭॥*
*ਪੂਰਬ ਪਸਚਮ ਉੱਤ੍ਰ ਰੱਖੇ ਅਰ ਬੂਹੇ ਦੇ ਅੱਗੇ।*
*ਫਿਰ ਧਰ ਵਿੱਚ ਬੋਲਕੇ ਮੰਤ੍ਰ ਜੋ ਪਿਤਰਾਂ ਨੂੰ ਲੱਗੇ।*
*ਉਸ ਤੇ ਮਗਰੋਂ ਫੇਰ ਕੌਣ ਦੇ ਸਾਰੇ ਦੇਵ ਬੁਲਾਏ।*
*ਇੰਦ੍ਰ ਕਾਲੀ ਅਤੇ ਲਛਮੀ ਭੋਜਨ ਛਕਨੇ ਆਏ॥੧੮॥*
*ਮਗਰੋਂ ਅਪਨੇ ਪਿਤਰ ਬੁਲਾਏ ਅਰ ਪਾਪੀ ਤੇ ਰੋਗੀ।*
*ਉਹ ਭੀ ਖਾਲੀ ਰਹੇ ਨ ਆਕੇ ਬਲੀ ਦਾਨ ਦੇ ਭੋਗੀ॥*
*ਉਸ ਤੇ ਪਿੱਛੇ ਕਾਉ ਕਿਰਮ ਭੀ ਸੱਦ ਲਏ ਸਨ ਸਾਰੇ।*
*ਬਲੀਦਾਨ ਦਾ ਭੋਜਨ ਛਕਦੇ ਬੈਠੇ ਓਹ ਵਿਚਾਰੇ॥੧੯॥*
*ਪਰ ਫਿਰ ਦੱਸੋ ਆਇ ਉਨ੍ਹਾਂ ਨੇ ਇਕ ਗ੍ਰਾਸ ਨ ਖਾਇਆ।*
*ਜਿਸ ਤੇ ਚੁੱਕੇ ਫੇਰ ਉਹ ਸਾਰਾ ਅਗਨੀ ਦੇ ਵਿੱਚ ਪਾਇਆ॥*
*ਕਹੋ ਭਲਾ ਫਿਰ ਅਗਨਿ ਵਿੱਚ ਕਯੋਂ ਪਾਕੇ ਅੰਨ ਗੁਵਾਇਆ॥*
*ਪੇਟੋਂ ਭੁੱਖੇ ਪ੍ਰਾਣੀ ਨੂੰ ਉਹ ਕਯੋਂ ਨਾ ਸੱਦ ਖੁਵਾਇਆ॥੨੦॥*
*ਕਿਆ ਸਭਨਾਂ ਦੀ ਜੂਠ ਇਕੱਠੀ ਕਰ ਜੋ ਅਗਨੀ ਪਾਈ।*
*ਸਭ ਦਾ ਬਚਿਆ ਖਾਣੇ ਨੂੰ ਸੀ ਚੂਹੜੀ ਅਗਨ ਠਰਾਈ?*
*ਫਿਰ ਜੋ ਦੂਜੇ ਛੇ ਸਭ ਹਿੱਸੇ ਕੱਠੇ ਕਰਕੇ ਸਾਰੇ।*
*ਕੁੱਤਿਆਂ ਦੇ ਚਾ ਅੱਗੇ ਪਾਏ ਕਿਆ ਫਲ ਇਸਤੇ ਪਯਾਰੇ ।੨੧॥*
*ਫਿਰ ਜੋ ਆਖੀ ਬਲੀ ਦੇਨ ਦਾ ਅੰਨ ਨ ਹੋਇ ਸਲੂਣਾ।*
*ਦੇਵਤਿਆਂ ਨੂੰ ਚੱਗਾ ਲੱਗੇ ਖਾ ਕੇ ਸਾਗ ਅਲੂਣਾ?*
*ਫੇਰ ਸਾਗ ਅਰ ਦਾਲ ਭਲਾ ਜੋ ਬਲੀ ਪਿਤਰ ਨੂੰ ਦਿੱਤਾ।*
*ਸੋ ਕਿਆ ਕਹੋ ਅਲੂਣਾ ਕੱਚਾ ਪਹਲੇ ਸੀ ਰੱਖ ਲਿੱਤਾ?੨੨॥*
*ਇਹ ਤਾਂ ਨਾਲ ਦੇਵਤਿਆਂ ਠੱਗੀ ਕੀਤੀ ਸਾਧ ਵਿਚਾਰੇ।*
*ਜਿਸਤੇ ਪਿਤ੍ਰ ਅਲੂਣਾਂ ਖਾਂਦੇ ਬਿਨਾ ਸੁਆਦੋਂ ਸਾਰੇ*
*ਬਿਨਾਂ ਨਮਕ ਤੇ ਵਿਚ ਰਸੋਈ ਰਸ ਨ ਬਣਦਾ ਕੋਈ।*
*ਫਿਰ ਕਯਾ ਜਾਣਾ ਪਿਤ੍ਰਾਂ ਨੂੰ ਕਯੋਂ ਨਫਰਤ ਨੂਣੋਂ ਹੋਈ॥੨੩॥*
*ਆਪ ਸਾਧ ਜਦ ਕਰੇ ਰਸੋਈ ਖਾਂਦਾ ਦਾਲ ਸਲੂਣੀ।*
*ਫਿਰ ਕਯੋਂ ਅਪਨੇ ਦੇਵਤਿਆਂ ਨੂੰ ਦੱਸਦਾ ਦਿਓ ਅਲੂਣੀ?*
*ਨਮਕ ਖਾਇ ਕੇ ਪਯਾਸੇ ਹੁੰਦੇ ਜੇ ਉਹ ਪਿਤਰ ਵਿਚਾਰੇ।*
*ਤਾਂ ਜਾਕੇ ਉਹ ਪਾਣੀ ਪੀਂਦੇ ਬਹਕੇ ਨਦੀ ਕਨਾਰੇ॥੨੪॥*
*ਫੇਰ ਅੰਨ ਜੋ ਬਲੀਦਾਨ ਦਾ ਸੀ ਉਹ ਪਾਉ ਵਿਚਾਰਾ।*
*ਉਸ ਦੇ ਖਾਣੇ ਤਾਂਈ ਸੱਦਿਆ ਦੇਖੋ ਭਾਰਤ ਸਾਰਾ॥*
*ਪੂਰਬ ਪਸਚਮ ਉੱਤਰ ਦੱਖਨ ਦੇ ਸਭ ਦੇਵ ਬੁਲਾਏ।*
*ਬਨਸਪਤੀ ਅਰ ਭਦ੍ਰਕਾਲੀ ਅਪਨੇ ਅਤੇ ਪਰਾਏ॥੨੫॥*
*ਪਾਪੀ ਰੋਗੀ ਪਤਤ ਬੁਲਾਏ ਅਰ ਕੁੱਤੇ ਤੇ ਕੀੜੇ।*
*ਮੰਤ੍ਰ ਪੜ੍ਹ ਪੜ੍ਹ ਕਹੇ ਅਸਾਂ ਪਰ ਹੇ ਅਗਨੀ ਹੋ ਮੀੜੇ॥*
*ਫਿਰ ਉਸ ਸਾਰੇ ਅੰਨ ਵਿੱਚ ਤੇ ਕਿਨੀ ਨ ਰੱਤੀ ਖਾਧਾ।*
*ਓਸੇ ਤਰ੍ਹਾਂ ਚੁੱਕ ਕੇ ਸੁਟਿਆ ਬਿਨ ਪੁੱਛੇ ਹੀ ਪਾਧਾ॥੨੬॥*
*ਇਹ ਵੇਦਾਂ ਦੀ ਜੋ ਮ੍ਰਯਾਦਾ ਸਾਧ ਬਤਾਵੇ ਭਾਈ।*
*ਇਸ ਤੇ ਕਹੋ ਸਿੱਧ ਕੀ ਹੋਸੀ ਇਤਨੀ ਧੂਮ ਮਚਾਈ॥*

*ਕਹੋ ਦੇਵਤੇ ਪਿਤਰ ਵਿਚਾਰੇ ਹੈਸਨ ਭੁਖੇ ਮਰਦੇ।*
*ਜਿਸਤੇ ਆਇ ਸੁਵਾਲੀ ਹੋਏ ਇਸ ਦਾਤੇ ਦੇ ਘਰਦੇ?੨੭॥*
*ਥੋੜਾ ਥੋੜਾ ਬਲੀਆਂ ਵਾਂਗੁਰ ਟੁੱਕ ਟੁੱਕ ਕੇ ਰੱਖੇ।*
*ਆਖੇ ਇੰਦ੍ਰ ਤੇ ਯਮ ਆ ਕੇ ਇਸ ਭੋਜਨ ਨੂੰ ਚੱਖੇ॥*
*ਉਹ ਇੰਦ੍ਰ ਜੋ ਵਿੱਚ ਸੁਰਗ ਦੇ ਅੰਮ੍ਰਿਤ ਫਲ ਹੈ ਖਾਵੇ।*
*ਸੋਇ ਅਲੂਣਾ ਸਾਗ ਖਾਣ ਪਰ ਕਿਉਂ ਕਰ ਨੱਸਾ ਆਵੇ ॥੨੮॥*
*ਜੇ ਕਰ ਨਿਵਤਾ ਇੰਦ੍ਰ ਨੂੰ ਸੀ ਬਲੀ ਦਾਨ ਦਾ ਦੇਣਾ।*
*ਤਾਂ ਸਮਯਾਨ ਓਸਦੇ ਤਾਈਂ ਓਸਾ ਸੀ ਕਰ ਲੇਣਾ।*
*ਸੁਇਨੇ ਚਾਂਦੀ ਦੇ ਕਰ ਬਰਤਨ ਚੰਗੇ ਭੋਜਨ ਪਾਕੇ।*
*ਰਤਨ ਜੁਵਾਹਰ ਜੜਤ ਥਾਲ ਭਰ ਚੌਕੀ ਚਾਇ ਰਖਾਕੇ॥੨੯॥*
*ਕੈਂਹਦਾ ਆਓ ਇੰਦ੍ਰ ਦੇਵਾ ਛਕੋ ਰਸੋਈ ਮੇਰੀ।*
*ਜੋ ਸਰਧਾ ਕਰ ਭੇਟਾ ਕੀਤੀ ਬਲੀ ਦਾਨ ਮੈਂ ਤੇਰੀ॥*
*ਤਾਂ ਉਹ ਭਾਵੇਂ ਆਕੇ ਖਾਂਦਾ ਜਿਤਨਾਂ ਮਨ ਨੂੰ ਭਾਂਦਾ।*
*ਪਰ ਇਹ ਸਾਗ ਅਲੂਣਾ ਕਦ ਉਹ ਧਰਤੀ ਪਰ ਹੈ ਖਾਂਦਾ?੩੦॥*
*ਸਗੋਂ ਜਾਨ ਨਰਾਦ੍ਰ ਅਪਨਾਂ ਕੋਪ ਧਾਰ ਮਨ ਭਾਰੀ।*
*ਕਰੀ ਕੱਤਰੀ ਮਿਹਨਤ ਉਸਦੀ ਡੋਬ ਦੇਂਵਦਾ ਸਾਰੀ॥*
*ਜਿਸ ਤੇ ਏਹ ਤਰੀਕਾ ਨਾਹੀਂ ਵਡੇ ਪੁਰਖ ਨੂੰ ਭਾਈ।*
*ਭੋਜਨ ਹੇਤ ਬੁਲਾਇ ਧਰਾ ਪਰ ਦੇਵੇ ਅੰਨ ਵਗਾਈ॥੩੧॥*

**ਭਾਵ**-ਪਾਠਕ ਗਣ ਦੇਖ ਸਕਦੇ ਹਨ ਕਿ ਪੁਰਾਣੇ ਰਿਖੀਆਂ ਦੇ ਕੈਸੇ ਵਹਮੀ ਖਯਾਲ ਸੇ ਜਿਨ੍ਹਾਂ ਨੂੰ ਉਨ੍ਹਾਂ ਨੇ ਵੇਦਾਂ ਵਿੱਚ ਪ੍ਰਗਟ ਕਰਕੇ ਇਨ੍ਹਾਂ ਪ੍ਰਾਣੀਆਂ ਨੂੰ ਕਰਨ ਦੀ ਆਗਯਾ ਦਿੱਤੀ ਹੈ, ਜੋ ਦਿਆਨੰਦੀ ਲੋਗ ਅੱਜ ਕੱਲ ਇਸ ਬਾਤ ਪਰ ਜੋਰ ਦੇਂਦੇ ਹਨ ਕੇ ਵੇਦ ਵਿੱਚ ਈਸ਼੍ਵਰ ਦੇ ਤੱਤ ਗਯਾਨ ਤੇ ਬਿਨਾਂ ਹੋਰ ਕੋਈ ਬਾਤ ਨਹੀਂ ਹੈ, ਇਸੇ ਤਰ੍ਹਾਂ ਉਹ ਇਹ ਭੀ ਆਖਦੇ ਹਨ ਕੇ ਵੇਦਾਂ ਵਿੱਚ ਈਸ਼੍ਵਰ ਦੀ ਉਪਾਸ਼ਨਾ ਤੇ ਬਿਨ੍ਹਾਂ ਹੋਰ ਕਿਸੇ ਦੀ ਭੀ ਉਪਾਸਨਾਂ ਨਹੀਂ ਦੱਸੀ ਸੋ ਇਨ੍ਹਾਂ ਦੀ ਮਨਮਤ ਅਤੇ ਝੂਠਾ ਹਠ ਹੈ, ਕਿਉਂਕਿ ਇਨ੍ਹਾਂ ਦੇ ਮੁਖਯ ਰਿਖੀ ਸਾਧੂ ਦਿਆਨੰਦ ਜੀ ਦਾ ਸੰਨ ਸਤਵੰਜਾ ਵਿੱਚ ਇਹ ਪੱਕਾ ਨਿਸਚਾ ਸਾ ਜੋ ਸਤਯਾਰਥ ਪ੍ਰਕਾਸ਼ ਵਿੱਚ ਪ੍ਰਗਟ ਕੀਤਾ ਹੈ॥

ਪੂਰਬ ਪਸਚਮ ਉੱਤ੍ਰ ਅਤੇ ਦੱਖਨ ਵੱਲ ਨੂੰ ਦੇਵਤਿਆਂ ਅਤੇ ਪਿਤਰਾਂ ਦੇ ਨਾਮ ਲੈ ਕੇ ਬਲੀਆਂ ਦੇਨੀਆਂ, ਇਸੇ ਤਰ੍ਹਾਂ ਚਾਰੇ ਕੌਣ ਵੱਲ ਦੇਵਤਸਾਂ ਦੇ ਨਾਮ ਲੈ ਕੇ ਵਲੀ ਦੇ ਹਿੱਸੇ ਰੱਖਨੇ ਫਿਰ ਬਨਸ਼ਪਤੀ ਅਤੇ ਕਾਵਾਂ ਕੀੜਿਆਂ ਨੂੰ ਨਮਸਕਾਰਾਂ ਕਰਨੀਆਂ ਅਰ ਉਨ੍ਹਾਂ ਨੂੰ ਬਲੀਆਂ ਦੇਨੀਆਂ ਵੇਦਾਂ ਦੀ ਆਗਯਾ ਪਾਈ ਜਾਂਦੀ ਹੈ।

ਅੱਜ ਕੱਲ ਭੀ ਜੋ ਸਰਾਧਾਂ ਦੇ ਦਿਨਾਂ ਵਿੱਚ ਲੋਗ ਕਾਵਾਂ ਨੂੰ ਬਲੀਆਂ ਦੇਂਦੇ ਹਨ ਅਰ ਉਨ੍ਹਾਂ ਨੂੰ ਪਿਤਰ ਸਮਝਦੇ ਹਨ ਸੋ ਕੋਈ ਮੂਰਖ ਯਾ ਅਗਯਾਨੀ ਨਹੀਂ ਕਹੇ ਜਾਂਦੇ ਕਿੰਤੂ ਅਸਲ ਵਿੱਚ ਇਹ ਸਾਰੀ ਵੇਦ ਦੀ ਹੀ ਆਗਯਾ ਹੈ ਜੋ ਕਾਵਾਂ ਨੂੰ ਮੱਥੇ ਟੇਕੋ ਅਰ ਉਨ੍ਹਾਂ ਨੂੰ ਬਲੀਆਂ ਦੇਕੇ ਪ੍ਰਸੰਨ ਕਰੋ॥

ਇਸੇ ਤਰ੍ਹਾਂ ਜੋ ਲੋਗ ਕੀੜਿਆਂ ਦੇ ਭੌਣਾਂ ਪਰ ਜਾ ਕੇ ਤਿਲ-ਚਾਉਲੀ ਪਾਉਂਦੇ ਹਨ ਸੋ ਭੀ ਵੇਦਾਂ ਦੀ ਆਗਯਾ ਪਾਲਨ ਕਰਦੇ ਹਨ, ਜਿਸ ਤੇ ਸਾਫ ਸਾਬਤ ਹੁੰਦਾ ਹੈ ਕੇ ਵੇਦ ਇਕ ਉਹ ਪੁਸਤਕ ਹਨ ਜੋ ਮਹਾਂ ਅੰਧਕਾਰ ਦੇ ਸਮਯ ਵਿੱਚ ਵਹਮੀ ਪੁਰਖਾਂ ਨੇ ਬਨਾਏ ਸੇ ਜਿਸਤੇ ਉਨ੍ਹਾਂ ਨੇ ਜਿਸ 2 ਪ੍ਰਕਾਰ ਦਾ ਖਯਾਲ ਮਨ ਵਿੱਚ ਕੀਤਾ ਓਸੇ ਤਰ੍ਹਾਂ ਦਾ ਲਿਖ ਦਿੱਤਾ, ਅਰ ਮੁੜਕੇ ਇਹ ਵਿਚਾਰ ਨਾ ਕੀਤੀ ਤੇ ਇਸ ਤੇ ਸਿੱਧੀ ਕਯਾ ਹੋਵੇਗੀ ਕਿੰਤੂ ਦੇਵਤੇ ਅਤੇ ਪਿਤਰਾਂ ਨੂੰ ਤ੍ਰਿਪਤ ਕਰ ਦਿੱਤਾ ਹੈ॥

ਜਿਸ ਤਰ੍ਹਾਂ ਅੱਜ ਕੱਲ ਭੀ ਗ੍ਰਹਨ ਦੇ ਸਮਯ ਪਰ ਲੋਗ ਪੁੰਨ ਦਾਨ ਕਰਕੇ ਇਹ ਖਯਾਲ ਕਰਦੇ ਹਨ ਕੇ ਅਸੀਂ ਚੰਦ ਸੂਰਜ ਨੂੰ ਰਿਣਤੇ ਛੁਡਾਉਂਦੇ ਹਾਂ, ਅਰ ਜਦ ਜਿਆਦਾ ਗ੍ਰਹਨ ਲੱਗੇ ਤਦ ਖਯਾਲ ਕਰਦੇ ਹਨ ਕੇ ਸੰਸਾਰ ਵਿੱਚ ਕੋਈ ਵੱਡਾ ਭਾਰੀ ਪਾਪ ਹੋਇਆ ਹੈ, ਜਿਸ ਦਾ ਪਲ ਸੂਰਜ ਯਾ ਚੰਦ੍ਰ ਦਾ ਸਾਰਾ ਗ੍ਰਹਨ ਹੋਨਾ ਹੈ, ਫਿਰ ਕਈ ਲੋਗ ਜਦ ਨਵਾਂ ਚੰਦ ਚੜਦਾ ਹੈ ਤਦ ਉਸ ਵੇਲੇ ਇਕ ਧਾਗਾ ਤੋੜਕੇ ਸੁਟਦੇ ਹਨ ਅਰ ਮਨ ਵਿੱਚ ਖਯਾਲ ਕਰਦੇ ਹਨ ਕੇ ਅਸੀਂ ਇਸ ਨਾਲ ਚੰਦ ਨੂੰ ਬਸਤ੍ਰਾਂ ਦੀ ਸਹਾਇਤਾ ਕੀਤੀ ਹੈ ਅਰ ਚੰਦ੍ਰਮਾਂ ਸਾਡੇ ਪਰ ਪ੍ਰਸੰਨ ਹੋਵੇਗਾ॥

ਇਸੇ ਤਰ੍ਹਾਂ ਜਨਮ ਅਸਟਮੀ ਨੂੰ ਛੋਟੇ-ਛੋਟੇ ਬੱਟਿਆਂ ਨੂੰ ਠਾਕੁਰ ਕਲਪ ਕੇ ਜਮਾਉਂਦੇ ਹਨ ਅਰ ਖੀਰਿਆਂ ਆਦਿਕ ਫਲਾਂ ਵਿਚੋਂ ਆਪੇ ਕੱਢਕੇ ਸੰਖ ਬਜਾਉਂਦੇ ਅਰ ਵਧਾਈਆਂ ਦੇਂਦੇ ਹਨ, ਇਸੇ ਤਰ੍ਹਾਂ ਉਨ੍ਹਾਂ ਲਈ ਭੋਗ ਲਗਾਉਂਦੇ ਅਰ ਪਾਲਨਿਆਂ ਪਰ ਝੁਟਾਉਂਦੇ ਹਨ, ਜਿਸ ਤੇ ਮਨ ਵਿੱਚ ਇਹ ਨਿਸਚਾ ਹੁੰਦਾ ਹੈ ਕੇ ਅੱਜ ਠਾਕੁਰ ਜੀ ਦਾ ਜਨਮ ਹੈ ਅਰ ਇਹ ਪੱਥਰ ਹੀ ਠਾਕੁਰ ਹੈ॥

ਜਿਸ ਤਰ੍ਹਾਂ ਇਹ ਸਾਰੇ ਵਹਮੀ ਖਯਾਲ ਅਗਯਾਨੀ ਲੋਗਾਂ ਨੇ ਕਲਪ ਲੀਤੇ ਹਨ ਇਸੇ ਤਰ੍ਹਾਂ ਬਲੀ ਦੇਣੀ ਭੀ ਪੁਰਾਣੇ

ਸਮਯ ਬਿਅਰਥ ਕਰਕੇ ਅੰਨ ਦਾ ਨਾਸ ਕਰਦੇ ਸਨ ਅਰ ਮਨ ਵਿੱਚ ਤਸੱਲੀ ਕਰ ਲੈਂਦੇ ਸੇ ਕੇ ਸਾਡੀ ਬਲੀ ਨੂੰ ਦੇਵ ਪਿਤਰ ਅਤੇ ਬਨਸਪਤਿ ਆਦਿਕ ਨੇ ਸ੍ਵੀਕਾਰ ਕਰ ਲੀਤਾ ਹੈ, ਜਿਸਤੇ ਸਾਨੂੰ ਸੁਖ ਪ੍ਰਾਪਤ ਹੋਵੇਗਾ॥

ਸਾਧੂ ਦਿਆਨੰਦ ਜੀ ਨੇ ਜਦ ਲਿਖੇ ਪੜ੍ਹੇ ਲੋਗਾਂ ਦੇ ਖਯਾਲ ਸੁਨੇ ਅਰ ਕੁਛ ਕ ਸੰਸਾਰਕ ਹਵਾ ਲੱਗੀ ਤਦ ਝਟ ਪੱਟ ਅਪਨੇ ਵੈਦਕ ਖਯਾਲ ਉਲਟਾ ਲਏ ਅਤੇ ਅਪਨਾਂ ਸੰਨ ਭਝੱੜ੍ਹ ਵਾਲਾ ਮਤ ਕਪੋਲ ਕਲਪਤ ਕਰ ਦਿੱਤਾ, ਜਿਸ ਤੇ ਏ ਹੋ ਬਲੀ ਦੇਨੀ ਅਰ ਕਾਵਾਂ ਨੂੰ ਮੱਥੇ ਟੇਕਨੇ ਮੂਰਖਤਾ ਦਾ ਨਸ਼ਾਨ ਦੱਸਕੇ ਪਰਮ ਗਯਾਨੀ ਬਨ ਬੈਠੇ॥

### ਦੋਹਰਾ

*ਪਲ ਪਲ ਵਿੱਚ ਬਦਲਾਉਂਦਾ ਨਿਸਚਾ ਅਪਨਾ ਸਾਧ।*
*ਪਹਲੀ ਵੇਰੀ ਮੰਨ ਫਿਰ ਖੰਡਨ ਕਰੇ ਸਰਾਧ॥੩੨॥*
*ਪਰ ਵੇਦਾਂ ਵਿੱਚ ਹਨ ਐਸੇ ਕੰਮ ਹਜ਼ਾਰ।*
*ਪੱਥਰ ਪਾਣੀ ਪੂਜਨੇ ਅਗਨੀ ਪਰ ਬਲਹਾਰ॥੩੩॥*
*ਭਾਵੇ ਸਾਧੂ ਕਹਿ ਗਿਆ ਕਿਤਨਾ ਹੀ ਬਲ ਲਾਇ।*
*ਪਰ ਅਸਲੀ ਮਤ ਵੇਦ ਦਾ ਕਿੱਥੋਂ ਲਏ ਛਪਾਇ॥੩੪॥*
*ਬਲੀ ਦੇਨ ਦਾ ਕੰਮ ਜੋ ਅਤਿ ਅਗਯਾਨੀ ਹੇਤ।*
*ਗਯਾਨਵਾਨ ਇਸ ਕੰਮ ਵਿੱਚ ਕਦੋਂ ਗੁਵਾਹੀ ਦੇਤ?੩੫॥*
*ਬਾਲਕ ਵਾਂਗਰ ਖੇਲਨਾਂ ਬੈਠ ਅੰਨ ਦੇ ਨਾਲ।*
*ਕੌਨ ਕਰੇਗਾ ਸੱਜਨੋਂ ਐਸਾ ਮੰਦ ਖਯਾਲ॥੩੬॥*
*ਰੁੱਖਾ ਮਿਸਾ ਅੰਨ ਜੋ ਪੱਕੇ ਘਰ ਦੇ ਵਿੱਚ।*
*ਮਿਲ ਖਾਓ ਪਰਵਾਰ ਸੇ ਕਰੋ ਨ ਮਨ ਨੂੰ ਜਿੱਚ॥੩੭॥*
*ਉਸ ਵੇਲ ਘਰ ਆਇ ਜੋ ਕੋਇ ਬਿਹੰਗਮ ਲੋਗ।*
*ਉਸਨੂੰ ਭੀ ਹਿੱਸਾ ਦਓ ਜਾਨ ਜਥਾਵਤ ਜੋਗ॥੩੮॥*
*ਇਸੀ ਤਰ੍ਹਾਂ ਜੇ ਆਸ ਕਰ ਆਵੇ ਕੁੱਤਾ ਕਾਂਉਂ।*
*ਯਥਾ ਉਚਤ ਤਿਸਕੋ ਦਓ ਪਿਤ੍ਰਨ ਧਰਨਾਂ ਨਾਉਂ॥੩੯॥*
*ਤਾਂਤੇ ਸਾਧੂ ਦਾ ਕਥਨ ਹੈ ਸਭ ਰਾਮ ਵਸੌਲ।*
*ਪੜਨੇ ਹਾਰੇ ਕਰਨਗੇ ਆਪੇ ਦੇਖ ਮਲੌਂਖ॥੪੦॥*

### ਬਲੀ ਦੇਵ ਇਤੀ

ਚਲਦਾ

—0—

## ਪੁਸਤਕ ਲੋਕ ਅਰਪਣ ਦੇ ਸਮਾਗਮ ਸਬੰਧੀ ਦਾਨੀਆਂ ਸੱਜਨਾਂ ਦੀ ਸੂਚੀ

| | |
|---|---|
| ਸ. ਰਜਿੰਦਰ ਸਿੰਘ ਕਨੇਡਾ | 50,000/- |
| ਸ. ਮਹਿੰਦਰ ਸਿੰਘ ਖਹਿਰਾ | 42,300/- |
| ਸ਼੍ਰੀਮਤੀ ਕੁਲਵਿੰਦਰ ਕੌਰ ਫਿਲੌਰ | 5,000/- |
| | *(ਇਕ ਲੱਖ ਦਾ ਐਲਾਨ)* |
| ਸ਼੍ਰੀਮਤੀ ਊਸ਼ਾ ਰਾਣੀ ਲਖਣਪਾਲ ਕਨੇਡਾ | 5,000/- |
| ਸ. ਸਮਸ਼ੇਰ ਸਿੰਘ ਚੰਡੀਗੜ੍ਹ | 5,000/- |
| ਸਾਧ ਸੰਗਤ ਕਲੌੜ | 5,100/- |
| ਸ. ਕਿਰਪਾਲ ਸਿੰਘ ਚੰਡੀਗੜ੍ਹ | 3,100/- |
| ਰਾਗੀ ਬਲਜਿੰਦਰ ਸਿੰਘ ਰਾਜੂ ਕਲੌੜ | 2,100/- |
| ਸ. ਅਜੈਬ ਸਿੰਘ ਮੈਨੇਜਰ (ਰਿਟਾ) SBI | 2,100/- |
| ਸ. ਦਰਸ਼ਨ ਸਿੰਘ ਕਜਹੇੜੀ | 2,100/- |
| ਪ੍ਰਿੰ: ਬਹਾਦਰ ਸਿੰਘ ਗੋਸਲ | 2,100/- |
| ਸ. ਸੁੱਚਾ ਸਿੰਘ ਕਲੌੜ | 2,000/- |
| ਸ. ਸਮਸ਼ੇਰ ਸਿੰਘ ਕੁਰਾਲੀ | 2,000/- |
| ਸ. ਜਸਵੀਰ ਸਿੰਘ ਖਰੜ | 2,100/- |
| ਸ. ਰਜਵੰਸ਼ ਸਿੰਘ ਚੰਡੀਗੜ੍ਹ | 2,000/- |
| ਸ. ਸਵਰਨ ਸਿੰਘ ਰੰਗੜਾ | 2,100/- |
| ਦਸ਼ਮੇਸ਼ ਸੇਵਾ ਸੁਸਾਇਟੀ ਚੰਡੀਗੜ੍ਹ | 2,100/- |
| ਸ. ਅਵਤਾਰ ਸਿੰਘ ਮਹਿਤਪੁਰੀ | 1,100/- |
| ਵਿਸ਼ਵ ਰਾਮਦਾਸੀਆ ਸਿੰਘ ਕੌਂਸਲ ਟਾਂਡਾ | 1,100/- |
| ਸ. ਜਸਵਿੰਦਰ ਸਿੰਘ ਜਗਾਧਾਰੀ ਵਰਕਸ਼ਾਪ | 1,100/- |
| ਸ. ਸੁਰਜਨ ਸਿੰਘ ਜੱਸਲ | 1,000/- |
| ਸ. ਪ੍ਰੀਤਮ ਸਿੰਘ ਐਮ.ਏ. ਮੁਹਾਲੀ | 700/- |
| ਸ. ਜਸਵੀਰ ਸਿੰਘ ਮੁਹਾਲੀ | 500/- |
| ਸ. ਪ੍ਰੀਤਮ ਸਿੰਘ ਭੁਪਾਲ | 500/- |
| ਸ. ਅਮਰੀਕ ਸਿੰਘ ਮੁਹਾਲੀ | 500/- |
| ਸ. ਹਰੀ ਸਿੰਘ ਕੈੜੇ | 500/- |
| ਡਾ. ਜਸਪਾਲ ਸਿੰਘ ਚੰਡੀਗੜ੍ਹ ਗੁ. ਪ੍ਰੰ. ਕਮੇਟੀ | 500/- |
| ਸ. ਹਰਬੰਸ ਸਿੰਘ ਸ਼ਾਨ | 200/- |
| ਸ. ਇੰਦਰਜੀਤ ਸਿੰਘ ਸੋਮਲ | 200/- |
| ਸ. ਅਮਰਜੀਤ ਜੋਸ਼ੀ | 200/- |
| ਗੁਪਤ | 100/- |

—0—

ਲੜੀਵਾਰ
ਕਿਸ਼ਤ 21

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

**ਭੀਮ ਸੈਨ ਰਾਜੇ ਉੱਤੇ ਸ੍ਰੀ ਦਸਮੇਸ਼ ਜੀ ਦੀ ਸਜ ਧਜ ਦਾ ਹੈਬਤਨਾਕ ਅਸਰ**

ਭੀਮ ਸੈਨ ਸਣੇ ਸਾਰੇ ਰਾਜੇ ਸੀ ਬੇਚੈਨ ਹੋਏ,
ਗੁਰੂ ਦੇ ਵਿਰੁੱਧ ਜੁੱਧ ਹੋਣਾ ਵੱਡਾ ਲੋੜੀਏ।
ਬਾਦਸ਼ਾਹ ਦੱਖਣੀ ਫਸਾਦਾਂ ਵਿੱਚ ਰੁਝਿਆ ਹੈ,
ਚਲੋ ਰਲ ਚੱਲੀਏ ਤੇ ਵਾਂਗ ਉਦ੍ਹੀ ਮੋੜੀਏ।
ਸ਼ਾਹੀ ਫੌਜ ਨਾਲ ਓਜ ਆਪਣਾ ਵੀ ਲਾਓ ਸਾਰੇ,
ਰਲ ਮਿਲ ਗੁਰੂ ਦਾ ਗੁਮਾਨ ਸਾਰੇ ਤੋੜੀਏ।
ਹੋਰ ਨਾ ਉਪਾਉ ਦਾਉ ਮਾਰਨੇ ਦਾ ਇਹੋ ਇਕ,
ਸ਼ਾਹੀ ਫੌਜ ਨਾਲ ਮੱਥਾ ਖਾਲਸੇ ਦਾ ਜੋੜੀਏ।
ਹੋਰ ਨਾ ਉਪਾਉ ਦਾਉ ਮਾਰਨੇ ਦਾ ਇਹੋ ਇਕ,
ਸ਼ਾਹੀ ਫੌਜ ਨਾਲ ਮੱਥਾ ਖਾਲਸੇ ਦਾ ਜੋੜੀਏ।

ਦੇਸ਼ ਦੇ ਦ੍ਰੋਹੀ ਕੋਹੀ ਦਗੇਬਾਜ਼ ਮੁਖਬਰੀ ਨੂੰ,
ਹੋ ਗਏ ਤਿਆਰ ਚਲੋ ਦਿੱਲੀ ਸਾਰੇ ਚੱਲੀਏ।
ਬਾਦਸ਼ਾਹ ਬੇਨਤੀ ਜੇ ਮੰਨੇ ਨਾ ਅਸਾਡੀ ਅੰਵ,
ਉਸ ਦੇ ਦੁਆਰੇ ਡੇਰੇ ਡਾਲ ਬੂਹਾ ਮੱਲੀਏ।
ਵਰਣ ਤੇ ਆਸ਼੍ਰਮ ਦਾ ਭ੍ਰਮ ਭੇਦ ਖੋਇਆ ਗੁਰੂ,
ਆ ਗਿਆ ਤੂਫਾਨ ਜੇ ਮਹਾਨ ਇੱਤੂੰ ਠੱਲ੍ਹੀਏ।
ਸ਼ਾਹਾਂ ਦੇ ਸਹਾਰੇ ਦਿਨ ਕੱਟੀਏ ਮਹਲਾਂ ਵਿੱਚ,
ਜੇ ਨਾ ਅੰਵ ਹੋਈ ਸ਼ੈਦ ਕਿੰਨੇ ਦੁੱਖ ਝੱਲੀਏ।

ਅਸੀਂ ਬੁੱਤ ਪੂਜਦੇ ਹਾਂ ਤੋੜਦਾ ਹੈ ਬੁੱਤ ਗੁਰੂ,
ਅਸੀਂ ਜੰਞੂ ਧਾਰੀ ਓ ਤਾਂ ਏ ਵੀ ਗਲੋਂ ਤੋੜਦਾ।
ਸਾਡੀ ਜ਼ਾਤ ਉੱਚੀ ਸੁੱਚੀ ਰਾਜਪੂਤੀ ਸ਼ਾਨ ਮਾਨ,
ਸਾਡੇ ਨਾਲ ਨੀਵੇਂ ਨਾਈ ਧੋਬੀਆਂ ਨੂੰ ਜੋੜਦਾ।
ਦੀਨ ਇਸਲਾਮ ਵਾਲੇ ਦੀਨ 'ਚ ਲਿਔਂਦੇ ਸਾਨੂੰ,
ਗੁਰੂ ਕਲ ਸਾਡੀ ਵਲ ਆਪਣੇ ਮਰੋੜਦਾ।
ਚਲੋ ਚੱਲ ਪਿੱਟੀਏ ਤੇ ਰੋਵੀਏ ਜਾ ਸ਼ਾਹ ਅੱਗੇ,
ਜੇ ਨਾ ਤੂੰ ਸੰਭਾਲੇ ਸਾਨੂੰ ਗੁਰੂ ਨਹੀਂ ਛੋੜਦਾ।

**ਦੋਹਰਾ**

"ਦੇਖਯੋ ਬਡੋ ਕਸੂਤ ਕੋ, ਗੁਰ ਕੀ ਜਬਰੀ ਬਾਤ।
ਪੰਥ ਖਾਲਸਾ ਮਿਟਤਿ ਨਹਿ, ਵਧਤਿ ਜਾਤਿ ਅਵਦਾਤ॥

**ਚੌਪਈ**

ਭੀਮ ਚੰਦ ਦੁਖ ਪਾਇ ਘਨੇਰਾ।
ਗ੍ਰਾਮ ਉਜਾਰੇ, ਬਹੁ ਬਲ ਹੇਰਾ।
ਗੁਰੂ ਸੂਰਮਾ ਰਣ ਪ੍ਰਿਯ ਅਹੈ।
ਸਦਾ ਜੰਗ ਚਿਤ ਚਾਹਤਿ ਰਹੈ।
ਭਯੋ ਬਿਬਸ ਕੁਛ ਜਤਨ ਨ ਜਾਨਯੋਂ,
ਹੋਨਿ ਪੁਕਾਰੂ ਮਿਲ ਮਤਿ ਠਾਨਯੋਂ।
ਸਭਿ ਰਾਜਨ ਨੀਕੀ ਮਨ ਮਾਨੀ।
ਲੇ ਕਰ ਧਨ ਗਨ ਤਯਾਰੀ ਠਾਨੀ।

**ਦੋਹਰਾ**

ਭੀਮ ਚੰਦ ਕਹਿਲੂਰੀਆ ਲੀਨਿ ਹੰਡੂਰੀ ਨਾਲ।
ਕਰੇ ਕੂਚ ਕਰ ਕੂਚ ਕੋ ਦਿੱਲੀ ਗਏ ਉਤਾਲ।"

**ਦੋਹਰਾ**

ਸ਼ਾਹ ਨਾ ਦਿੱਲੀ ਵਿੱਚ ਸੀ, ਬੈਠਾ ਦੱਖਣ ਦੇਸ਼।
ਗੋਲ ਕੁੰਡ ਦੇ ਕਿਲੇ ਵਿੱਚ, ਪਏ ਮੁਹਿਮ ਕਲੇਸ਼।
ਸੂਬੇ ਨਾਲ ਸਲਾਹ ਕਰ, ਲਈ ਸਫਾਰਸ਼ ਪਾਸ।
ਪਹੁੰਚੇ ਦੱਖਣ ਮੰਜ਼ਲੀਂ [illegible] ਕਰਿ ਅਰਦਾਸ:

**ਕੋਹੀ ਰਾਜੇ ਔਰੰਗਜ਼ੇਬ ਬਾਦਸ਼ਾਹ ਪਾਸ ਫ਼ਰਯਾਦ ਕਰਦੇ ਹਨ**

ਗਲ ਵਿੱਚ ਪਾਇ ਪੱਲੂ ਪਾਕੇ ਰੋਣ ਲੱਗੇ,
ਔਰੰਗਜ਼ੇਬ ਅੱਗੇ ਫਰਯਾਦ ਕੀਤੀ।
ਦੋਹੀ ਰੱਬ ਦੀ ਗੁਰੂ ਗੋਬਿੰਦ ਸਿੰਘ ਨੇ ਪਰਜਾ ਆਪ ਦੀ
ਲੁੱਟ ਬਰਬਾਦ ਕੀਤੀ।
ਸ਼ੇਰ ਝੱਲ ਦੇ ਵਿੱਚ ਜਿਉਂ ਗੱਜਦਾ ਹੈ ਸ਼ਾਹੀ ਹੁਕਮ ਤੋਂ
ਰੱਯਤ ਆਜ਼ਾਦ ਕੀਤੀ।
ਫੌਜ ਖਾਲਸੇ ਦੀ ਸਨਧਬੱਧ ਹਰ ਦਮ ਫਨਿ ਜੰਗ ਟ੍ਰੇਂਡ
ਉਸਤਾਦ ਕੀਤੀ।

ਨਗਰੀ ਸ੍ਰੀ ਅਨੰਦ ਪੁਰ ਨਾਮ ਧਰ ਕੇ ਛੌਣੀ ਖਾਲਸਾ ਖਾਸ ਆਬਾਦ ਕੀਤੀ।
ਨੌਵੇਂ ਗੁਰੂ ਦਸ਼ਮੇਸ਼ ਦੇ ਪਿਤਾ ਜੀ ਨੇ ਸਾਥੋਂ ਜਗ੍ਹਾ ਖਰੀਦ ਜੈਦਾਦ ਕੀਤੀ।
ਅੰਮ੍ਰਿਤ ਅੱਖੀਆਂ ਵਿੱਚ ਤ੍ਰੌਂਕ ਸ਼ਾਹਾ! ਖਲਕਤ ਮਾਰ ਮੰਤ੍ਰ ਸ਼ਾਦ ਕੀਤੀ।
ਸ਼ਮ੍ਹਾ ਗੁਰੂ ਪਰ ਆਣ ਪਤੰਗ ਡਿਗਦੇ ਮੁੱਠੀ ਵਿੱਚ ਪਰਜਾ ਦੇ ਪਰਸਾਦ ਕੀਤੀ।
ਸਾਰਾ ਦੇਸ਼ ਉਮੰਡ ਕੇ ਔਣ ਲੱਗਾ ਭਰਤੀ ਫੌਜ ਦੀ ਲਾ-ਤਾਦਾਦ ਕੀਤੀ।
ਬੱਚਾ ਬੱਚਾ ਸਿਪਾਹੀ ਹੈ ਖਾਲਸੇ ਦਾ ਜੁੱਧ ਜੰਗ ਦੀ ਪੱਕੀ ਬੁਨਯਾਦ ਕੀਤੀ।
ਨਫ਼ਰਤ ਹੋਈ ਪੈਦਾ ਸ਼ਾਹੀ ਰਾਜ ਵਲੋਂ ਰੱਯਤ ਐਕੁਰਾਂ ਬੇ-ਏਤਮਾਦ ਕੀਤੀ।
ਪੈਂਦੀ ਚੋਟ ਰਣਜੀਤ ਨਗਾਰਿਆਂ 'ਤੇ ਨੰਗੀ ਲੱਸਦੀ ਤੇਗ ਫੌਲਾਦ ਕੀਤੀ।
ਸ਼ਾਹਾਂ ਵਾਂਗ ਸ਼ਿਕਾਰ 'ਤੇ ਹੋਣ ਧਾਵੇ ਤੇਰੇ ਹੁਕਮ ਹਕੂਮਤ ਨਾ ਯਾਦ ਕੀਤੀ।
ਜਿਨੂੰ ਚਾਹੁੰਦਾ ਲੁੱਟ ਖਸੁੱਟ ਲੈਂਦਾ ਰੱਯਤ ਇਸ ਤਰ੍ਹਾਂ ਕੁੱਟ ਬੇਦਾਦ ਕੀਤੀ।
ਪਹਿਲੇ ਸੂਬਾ ਸਰਹਿੰਦ ਲੜਾਈ ਵੱਡੀ ਸ਼ਾਹਾ ! ਰੱਬ 'ਤੇ ਰੱਖ ਇਤਕਾਦ ਕੀਤੀ।
ਸਵਾ ਲੱਖ ਸੈਨਾ ਖਾਨ ਸੂਬੇ, ਲੈ ਕੇ ਗੁਰੂ ਪਰ ਖੜੀ ਉਪਾਧ ਕੀਤੀ।
ਮੋਹਤ ਗੁਰੂ ਪਰ ਜੰਗ ਵਿਚਕਾਰ ਹੋਇਆ, ਐਸੀ ਕਿਸੇ ਨਾ ਆਦ ਜੁਗਾਦ ਕੀਤੀ।
ਬੋਸਾ ਕਦਮ ਲੈ ਕਿਤੇ ਅਲੋਪ ਹੋਇਆ ਉਸ ਨੇ ਜੰਗ ਵੀ ਨਾਮ ਨਿਹਾਦ ਕੀਤੀ।
ਪੈਂਡੇ ਖਾਨ ਬਾਕੀ ਲਸ਼ਕਰ ਮਾਰ ਲੀਤਾ ! ਜਿਵੇਂ ਪੀੜਨਾ ਜੱਟ ਕਮਾਦ ਕੀਤੀ।
ਰਹਿੰਦੀ ਫੌਜ ਨੂੰ ਅੰਵ ਮਗਲੂਬ ਕੀਤਾ ਜਿੱਕੁਰ ਨਾਲ ਸ਼ਿਕਾਰ ਸੱਯਾਦ ਕੀਤੀ।
ਸਾਡੀ ਰਾਜਿਆਂ ਦੀ ਵਟਤ ਕੀ ਉਥੇ ਜਿਨ੍ਹੇ ਛੂਹਣੀ ਨਾ ਮੁਰਾਦ ਕੀਤੀ।
ਅਸੀਂ ਜੰਗ ਤੋਂ ਆ ਗਏ ਤੰਗ ਸ਼ਾਹਾ ! ਤੌਬਾ ਕੋਹੀਆਂ ਵਿੱਚ ਫਸਾਦ ਕੀਤੀ।
ਰਾਜ ਰਾਜਣਾਂ ਹੋਇਆ ਮੁਹਾਲ ਸਾਨੂੰ ਸਾਡੀ ਖੋਖਲੀ ਜੜ੍ਹ ਬੁਨਯਾਦ ਕੀਤੀ।
ਸਾਨੂੰ ਸਿੱਖ ਬਨਾਣ 'ਤੇ ਜ਼ੋਰ ਦਿੱਤਾ ਭੀੜ ਪਈ ਤੁਸਾਡੜੀ ਯਾਦ ਕੀਤੀ।
ਸਾਡੀ ਰੱਖਯਾ ਆਪ ਦੇ ਹੱਥ ਸ਼ਾਹਾ ! ਨਰ ਸਿੰਘ ਨੇ ਭਗਤ ਪ੍ਰਹਲਾਦ ਕੀਤੀ।
ਸਾਡੇ ਵੱਸ ਤੋਂ ਗੁਰੂ ਬੇਵੱਸ ਹੋਇਆ ਅਸਾਂ ਜੰਗ ਵੀ ਨਾਲ ਇਤਹਾਦ ਕੀਤੀ।
ਔਰੰਗਜ਼ੇਬ ਸੁਣ ਕੇ ਲਾਲੋ ਲਾਲ ਹੋਇਆ ਚੁਗਲੀ ਕੋਹੀਆਂ ਬੇ-ਬੁਨਯਾਦ ਕੀਤੀ।
ਲੂਣ ਥੱਪਿਆ 'ਕੇਸਰੀ' ਰਾਜਿਆਂ ਨੇ ਜੇਹੜੀ ਗੱਲ ਸੋ ਨਾਲ ਵਿਵਾਦ ਕੀਤੀ।

**ਔਰੰਗਜ਼ੇਬ ਦਾ ਬੜ੍ਹਤੇ ਕੋਹੀ ਰਾਜਿਆਂ ਨੂੰ ਹੁਕਮ**

ਹੁਕਮ ਦਿੱਤਾ ਨੁਰੰਗੇ ਨੇ ਰਾਜਿਆਂ ਨੂੰ ਸ਼ੋਰਸ਼ ਏਸ ਦਾ ਮੈਂ ਇੰਤਜ਼ਾਮ ਕਰਸਾਂ।
ਜਦੋਂ ਤੀਕ ਸਰਕੋਬੀ ਨਾ ਗੁਰੂ ਹੋਵੇ ਦਿਨੇ ਚੈਨ ਨਾ ਰਾਤ ਆਰਾਮ ਕਰਸਾਂ।
ਸਿੱਧਾ ਗੁਰੂ ਗੋਬਿੰਦ ਸਿੰਘ ਹੋਯਾ ਨਾ ਜੇ ਕੋਈ ਹੋਰ ਹੀ ਆਪਣਾ ਨਾਮ ਧਰਸਾਂ।
ਉਸਦੇ ਚਿਰਾਂ ਦੇ ਵਿੰਗ ਵਲ ਕੱਢ ਸਾਰੇ ਖਾਲੀ ਵਿੱਡ ਫਿਰ ਨਾਲ ਤੁਆਮ ਭਰਸਾਂ।
ਜਦ ਤੀਕ ਕਰਾਂ ਨਾ ਗੁਰੂ ਦੀ ਗੋਸ਼ ਮਾਲੀ ਖਾਣਾ ਪਹਿਨਣਾ ਸਭੋ ਹਰਾਮ ਕਰਸਾਂ।
ਯਾ ਮੈਂ ਖਾਲਸੇ ਨੂੰ ਸ਼ਰ੍ਹਾ ਵਿੱਚ ਲਿਆਵਾਂ, ਯਾ ਫਿਰ ਬਣਾਂ ਹਿੰਦੂ ਰਾਮ ਰਾਮ ਕਰਸਾਂ।
ਏਸ ਨੇਕ ਸਵਾਸ ਦੇ ਕੰਮ ਨੂੰ ਮੈਂ ਅੱਜ ਕੱਲ੍ਹ ਹੀ ਸੁਬ੍ਹਾ ਤੇ ਸ਼ਾਮ ਕਰਸਾਂ।
ਵੱਸ ਲੱਗਿਆ ਕੁੱਲ ਪੰਜਾਬ ਨੂੰ ਹੀ ਤਹਿ ਤੇਗ ਤੇ ਗਜ਼ਬ ! ਕਤਲਾਮ ਕਰਸਾਂ।
ਸਿੱਖ ਹੋਵੇ ਸੋ ਮਾਰਿਆ ਜਾਏ ਬੰਦਾ ਹੁਕਮ ਇਸ ਤਰ੍ਹਾਂ ਖਾਸ ਤੇ ਆਮ ਕਰਸਾਂ।
ਦਸਵੇਂ ਗੁਰੂ ਦੇ ਗੁੰਦੇ ਮਨਸੂਬਿਆਂ ਨੂੰ ਖਾਬਿ ਖਿਆਲ ਤੇ ਨਿਰੇ ਹੀ ਖਾਮ ਕਰਸਾਂ।
ਬੈਠਾ ਗੁਰੂ ਅੱਜ ਮੁਤਲਿਕ ਅਨਾਨ ਹੋਯਾ ਫੜ ਕੇ ਓਸ ਨੂੰ ਬਾ ਲਗਾਮ ਕਰਸਾਂ।
ਖੋਹ ਗੱਦੀ ਗੁਰਯਾਈ ਤੇ ਸ਼ਾਮਯਾਨੇ ਬੰਦੀ ਖਾਨਿਆਂ ਵਿੱਚ ਗੁਲਾਮ ਕਰਸਾਂ।

ਪਾਇਆ ਨਾਮ ਜੋ ਰੌਸ਼ਨੀ ਹੋਈ ਉਸਦੀ ਉਸ ਤੋਂ ਵੱਧ ਜ਼ਲੀਲ ਬਦਨਾਮ ਕਰਸਾਂ।
ਭੇਦ ਰਾਜ਼ ਤੇ ਸਾਜ਼ਸ਼ਾਂ ਤੋੜ ਕੇ ਤੇ ਗੁੱਝੇ ਹਾਲ ਮੈਂ ਤਸ਼ਤ ਅਜ਼ ਬਾਮ ਕਰਸਾਂ।
ਜ਼ਿੰਦਾ ਫੜ ਲਿਆਵੇ ਜੋ ਕੋਲ ਮੇਰੇ ਉਸਨੂੰ ਵੱਡੀ ਜਾਗੀਰ ਇਨਾਮ ਕਰਸਾਂ।
ਜੰਗ ਵਿੱਚ ਸ਼ਹੀਦ ਜੋ ਕਰੇ ਸੂਰਾ ਉਸਨੂੰ ਖੋਲ੍ਹ ਦਿਲ ਕਰਮ ਕਰਾਮ ਕਰਸਾਂ।
ਭੇਜ ਦਿੱਲੀ ਲਾਹੌਰ ਸਰਹਿੰਦ ਸੂਬੇ ਡਾਢੀ ਆਖਰੀ ਘੋਰ ਸੰਗ੍ਰਾਮ ਕਰਸਾਂ।
ਜੇਹੜੀ ਜਗ੍ਹਾ ਅਨੰਦ ਪੁਰ ਲਈ ਬੈਠਾ ਜ਼ਬਤ ਹੱਕ ਸਰਕਾਰ ਨਿਲਾਮ ਕਰਸਾਂ।
ਬਾਕੀ ਰਾਜਿਆਂ ਨੂੰ ਜਾ ਕੇ ਦਿਓ ਧੀਰਜ ਖਾਤਰਖਾਹ ਝਗੜਾ ਸਰੰਜਾਮ ਕਰਸਾਂ।
ਉਸਦੇ ਹੱਕ ਹਕੂਕ ਮੈਂ ਖੱਸ ਸਾਰੇ ਨੌਕਰ ਆਪ ਦਾ ਠੀਕ ਬੇ ਦਾਮ ਕਰਸਾਂ।
ਮੈਨੂੰ ਘੇਰਿਆ ਦੱਖਣੀ ਸ਼ੋਰਸ਼ਾਂ ਨੇ ਅਰਸਾ ਹੋਰ ਵੀ ਅਜੇ ਕਿਆਮ ਕਰਸਾਂ।
ਮੇਰੇ ਅੱਗੇ ਕੀ ਅੜਨਗੇ ਪੈਰ ਉਸਦੇ ਬਾਂਦਾ ਬੰਨ੍ਹ ਕੇ ਠੀਕ ਨਜ਼ਾਮ ਕਰਸਾਂ।
ਨਾਲ ਇੱਟ ਦੇ ਇੱਟ ਵਜਾ ਦਿਆਂਗਾ ਆਨਦ ਪੁਰੀ ਨੂੰ ਸੂਬਾ ਮੁਕਾਮ ਕਰਸਾਂ।
ਜੇਕਰ ਸਾਰੇ ਇਰਾਦੇ ਨਾ ਹੋਏ ਪੂਰੇ ਬੱਸ "ਕੇਸਰੀ" ਫੇਰ ਨਾਕਾਮ ਮਰਸਾਂ।

**ਦੋਹਰਾ**

ਔਰੰਗਜ਼ੇਬ ਦੀ ਰਾਯ ਸੁਣ ਧਰ ਧੀਰਜ ਮਨ ਮਾਹਿ॥
ਦਿਲ ਵਿੱਚ ਸੋਚਾਂ ਸੋਚਦੇ ਮੁੜ ਆਏ ਨਰ ਨਾਹਿ॥
ਓਧਰ ਆਲਮਗੀਰ ਨੇ ਧਰ ਕੇ ਖਾਸ ਧਿਆਨ।
ਕਰੀ ਤਾੜਨਾ ਸੂਬਿਆਂ ਜਾਰੀ ਕਰ ਫੁਰਮਾਨ।

**ਔਰੰਗਜ਼ੇਬ ਦੇ ਹੁਕਮ ਸੂਬਿਆਂ ਦੇ ਨਾਮ**

**ਕੋਰੜਾ ਛੰਦ**

ਆ ਗਏ ਹੁਕਮ ਸੂਬਿਆਂ ਦੇ ਨਾਮ ਜੇ।
ਖਾਣਾ ਪੀਣਾ ਸੌਣਾ ਤੁਸਾਂ ਨੂੰ ਹਰਾਮ ਜੇ।
ਜ਼ੋਰ ਸ਼ੋਰ ਨਾਲ ਕਰ ਲਓ ਤਿਆਰੀਆਂ।
ਜੰਗ ਦੇ ਸਮਾਨ ਜਾਣੋਂ ਫੌਜਾਂ ਸਾਰੀਆਂ।
ਅੱਗੇ ਵਾਂਗ ਆਵਣਾ ਨੇ ਫੇਰ ਹਾਰ ਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰ ਕੇ।੧।
ਤਿੰਨੇ ਸੂਬੇ ਰਲ ਸਾਰਾ ਜ਼ੋਰ ਲਾ ਦਿਓ।
ਇਕੋ ਵਾਰ ਕੱਠੇ ਹੋ ਕੇ ਬੋਝ ਪਾ ਦਿਓ।
ਕੋਹੀ ਰਾਜਿਆਂ ਦੀ ਸੈਨਾ ਸਾਥ ਹੋਵੇਗੀ।
ਮੋਢੇ ਨਾਲ ਮੋਢਾ ਜੋੜ ਕੇ ਖਲੋਵੇਗੀ।
ਇਕੋ ਵਾਰ ਟੁੱਟੋ ਗੁਰੂ ਤੇ ਵੰਗਾਰ ਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰ ਕੇ।੨।
ਖਰਚ ਨੂੰ ਖਜ਼ਾਨਾ ਸ਼ਾਹੀ ਖੁੱਲ੍ਹਾ ਖਾਸ ਹੈ।
ਫੌਜ ਕੋਈ ਲੱਖ ਸੂਬਿਆਂ ਦੇ ਪਾਸ ਹੈ।
ਜ਼ਿੰਦੜੀ ਬਚਾ ਕੇ ਨਾ ਕਿਸੇ ਨੇ ਰੱਖਣੀ।
ਸੂਰਿਆਂ ਦੇ ਵਾਂਗ ਸਿੱਧੀ ਮੌਤ ਚੱਖਣੀ।
ਆਪ ਮਰ ਜਾਓ ਯਾ ਕੇ ਆਓ ਮਾਰ ਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰਕੇ।੩॥
ਇਕ ਚੇਤੇ ਰੱਖਣੀ ਤੁਸਾਂ ਨੇ ਗੱਲ ਜੇ।
ਕਰਨੀ ਹੈ ਚੜ੍ਹਾਈ ਤੁਸਾਂ ਕੇਦ੍ਹੇ ਵੱਲ ਹੈ।
ਦੂਲਾ ਸ਼ੇਰ 'ਕੇਸਰੀ' ਜੋਧਾ ਮਹਾਨ ਹੈ।
ਝੁਕ ਰਿਹਾ ਅੱਗੇ ਓਸ ਦੇ ਜਹਾਨ ਹੈ।
ਛੱਕੇ ਓਹ ਛੁੜਾਊ ਤੇਗ ਮਾਰ ਮਾਰ ਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰ ਕੇ।੪॥
ਇਕ ਹੀ ਇਕੱਲਾ ਮੁੱਲ ਸਵਾ ਲਾਖ ਦਾ।
ਚਿੜੀ ਤੋਂ ਤੁੜਾਵੇ ਬਾਜ਼ ਜੱਗ ਆਖਦਾ।
ਢਿੱਲੇ ਹੱਥੀਂ ਗਏ ਮਾਰ ਖਾ ਕੇ ਆਓਗੇ।
ਹੋਵੇਗੇ ਸ਼ਰਮਸਾਰ ਸਜ਼ਾ ਪਾਓਗੇ।
ਜ਼ਿੰਦਾ ਫੜੋ, ਸੀਸ ਲਿਆਓ ਖਾਂ ਉਤਾਰ ਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰ ਕੇ।੫॥
ਦੇਵਾਂਗਾ ਇਨਾਮ ਤੇ ਜਗੀਰ ਦਾਰੀਆਂ।
ਮਨਸਬ ਵਧਾਵਾਂ ਵੱਡੇ ਫੌਜ ਦਾਰੀਆਂ।
ਨਾਮ ਤੇ ਨਿਸ਼ਾਨ ਸਿੱਖਾਂ ਦਾ ਮਿਟਾ ਦਿਓ।
ਮਾਰ ਮਾਰ ਖਾਲਸਾ ਜ਼ਿਮੀਂ ਲਿਟਾ ਦਿਓ।
ਮਾਅਰਕੇ ਦੇ ਉੱਤੇ ਹੋਣ ਪਰ ਮਾਅਰਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰ ਕੇ।੬॥
ਆਖਰੀ ਲੜਾਈ ਏਸ ਨੂੰ ਆਈ ਮੰਨਣਾ।
ਬਾਗੀਆਂ ਦਾ ਸੀਸ ਖੂਬ ਤੋੜ ਭੰਨਣਾ।
ਸਾਹ ਲੈਣ ਦਿਓ ਨਾ ਇਜੇਹੇ ਦੱਬਣਾ।
ਜ਼ਿੰਦਾ ਵੈਰੀ ਰਹੇ ਨਾ ਸੁਆਰ ਚੱਬਣਾ।
ਜੰਗ ਕਰੋ ਮਾਮਨੋ ! ਧੂੜਾਂ ਉਭਾਰ ਕੇ।
ਗੋਸ਼ਮਾਲੀ ਗੁਰੂ ਦੀ ਕਰੋ ਸੁਆਰ ਕੇ।੭॥

ਚਲਦਾ

---0---

# ਹਿੰਦੂ-ਸਿੱਖ ਸਾਂਝੀਵਾਲਤਾ ਦਾ ਪ੍ਰਤੀਕ ਵੀਰ ਹਕੀਕਤ ਰਾਇ

*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਅਠਾਰ੍ਹਵੀਂ ਸਦੀ ਦੇ ਪਹਿਲੇ ਮੱਧ ਦੇ ਸ਼ਹੀਦੀ-ਇਤਿਹਾਸ 'ਤੇ ਜੇ ਨਜ਼ਰ ਮਾਰੀਏ ਤਾਂ ਬਾਲ-ਵੀਰ ਹਕੀਕਤ ਰਾਇ ਇੱਕ ਐਸੇ ਸ਼ਹੀਦ ਹੋਏ ਹਨ ਜਿੰਨ੍ਹਾਂ ਦੀ ਸ਼ਹੀਦੀ ਨਾਲ ਜਿੱਥੇ ਹਿੰਦੂ ਜਨ-ਮਾਨਸ ਦੀ ਹਰ ਇੱਕ ਅੱਖ ਨਮ ਹੋਈ ਉੱਥੇ ਸਿੱਖ ਨੌਜਵਾਨਾਂ ਦੇ ਜੁੱਸੇ ਵੀ ਬਰਾਬਰ ਫੜਕੇ।

ਇਸ ਨਿਰਭੈ ਬਾਲਕ ਦਾ ਜਨਮ ੧੭੨੦ ਈ: ਨੂੰ ਸਿਆਲਕੋਟ ਸ਼ਹਿਰ ਦੇ ਪ੍ਰਸਿੱਧ ਵਪਾਰੀ ਬਾਘ ਮੱਲ ਪੁਰੀ ਦੇ ਘਰ ਮਾਤਾ ਕੌਰਾਂ ਦੀ ਕੁੱਖੋਂ ਹੋਇਆ।ਆਪ ਭਾਈ ਨੰਦ ਰਾਮ ਦੇ ਪੋਤਰੇ ਸਨ। ਭਾਈ ਨੰਦ ਰਾਮ ਜੀ ਗੁਰੂ ਹਰਿ ਰਾਇ ਸਾਹਿਬ ਦੇ ਅਨਿੰਨ ਸ਼ਰਧਾਲੂ ਸਨ।ਨਾਨਕੇ-ਪੱਖ ਤੋਂ ਸੇਵਾ ਦੇ ਪੁੰਜ ਭਾਈ ਘਨਈਆ ਜੀ ਆਪ ਦੇ ਪੜਨਾਨਾ ਜੀ ਸਨ।ਇਸ ਪ੍ਰਕਾਰ ਦੇ ਮਹਾਨ ਸੰਸਕਾਰੀ ਪਰਿਵਾਰ ਚ ਆਪ ਦਾ ਜਨਮ ਹੋਇਆ। ਪਿਤਰੀ-ਸੰਸਕਾਰਾਂ ਦਾ ਪ੍ਰਭਾਵ ਬਾਲਕ ਹਕੀਕਤ ਰਾਇ ਦੇ ਜੀਵਨ ਤੇ ਪੈਣਾ ਸੁਭਾਵਿਕ ਸੀ।

ਜਦ ਆਪ ਜੀ ਥੋੜ੍ਹੇ ਵੱਡੇ ਹੋਏ ਤਾਂ ਸਥਾਨਕ ਕਾਜ਼ੀ ਪਾਸ ਆਪਨੂੰ ਪੜ੍ਹਨੇ ਪਾ ਦਿੱਤਾ।ਹਰ ਕੋਈ ਬਾਲ ਹਕੀਕਤ ਰਾਇ ਦੀ ਤੀਖਣ-ਬੁੱਧੀ ਤੋਂ ਪ੍ਰਭਾਵਿਤ ਸੀ।ਕੁਝ ਮੁਸਲਿਮ ਸੰਗੀ-ਸਾਥੀ ਅਕਸਰ ਉਸਦੀ ਬੁੱਧੀ-ਮਤਾ ਤੋਂ ਖ਼ਾਰ ਖਾਂਦੇ।ਇੱਕ ਦਿਨ ਕੁਝ ਮੁਸਲਿਮ ਸਾਥੀਆਂ ਨੇ ਹਿੰਦੂ ਦੇਵੀ ਦੇਵਤਿਆਂ ਦੇ ਸੰਬੰਧ ਚ ਕੁਝ ਅਪਸ਼ਬਦ ਬੋਲੇ।ਬਾਲਕ ਹਕੀਕਤ ਰਾਇ ਨੇ ਉਹਨਾਂ ਨੂੰ ਅਜਿਹਾ ਕਰਨ ਤੋਂ ਵਰਜਿਆ ਤੇ ਧਾਰਮਿਕ-ਸਹਿਨਸ਼ੀਲਤਾ ਦਾ ਪਾਠ ਪੜ੍ਹਾਉਣ ਦੀ ਕੋਸ਼ਿਸ਼ ਕੀਤੀ ਪਰ ਰਾਜ-ਸੱਤਾ ਦੀ ਖ਼ੁਮਾਰੀ ਕਾਰਨ ਵਿਗੜੈਲ ਨਿਆਣੇ ਬਾਜ਼ ਨਾ ਆਏ।ਆਖਰ ਵੀਰ-ਬਾਲਕ ਨੇ ਉਹਨਾਂ ਨੂੰ ਦਲੀਲ ਸਹਿਤ ਸਮਝਾਇਆ ਕਿ ਜੇਕਰ ਤੁਹਾਡੇ ਪੈਗੰਬਰ ਤੇ ਉਹਨਾਂ ਦੇ ਪਰਿਵਾਰਾਂ ਖਿਲਾਫ ਕੋਈ ਮੰਦੇ ਸ਼ਬਦ ਕਹੇ ਤਾਂ ਉਹਨਾਂ ਨੂੰ ਕੈਸਾ ਲੱਗੇ?

ਬੱਸ, ਉਹ ਵਿਗੜੈਲ ਸਾਥੀ ਏਸੇ ਤਾਕ ਵਿੱਚ ਸਨ। ਉਹਨਾਂ ਨੇ ਵੀਰ ਹਕੀਕਤ ਰਾਇ ਦੇ ਇਹਨਾਂ ਬੋਲਾਂ ਨੂੰ 'ਈਸ਼-ਨਿੰਦਾ' ਦਾ ਮੁੱਦਾ ਬਣਾ ਲਿਆ ਤੇ ਹਰ ਗਲੀ-ਨੁੱਕਰੇ ਉਸ ਖਿਲ਼ਾਫ ਭੰਡੀ-ਪ੍ਰਚਾਰ ਕਰਨ ਲੱਗੇ।ਹਿੰਦੂ-ਸਿੱਖ ਘਰਾਣੇ ਦੇ ਬਾਲਕ ਵੱਲੋਂ ਕਹੀ ਇਹ ਗੱਲ ਉਹਨਾਂ ਨੂੰ ਕਦਾਚਿੱਤ ਵੀ ਬਰਦਾਸ਼ਤ ਨਹੀਂ ਸੀ। ਆਖਰ ਸਥਾਨਕ ਸ਼ਾਸਕ ਆਦਿਲ ਬੇਗ ਦੀ ਕਚਹਿਰੀ ਚ ਮਾਮਲਾ ਚਲਾ ਗਿਆ। ਬੱਚਿਆਂ ਦੀ ਸਤਹੀ ਲੜਾਈ ਵੱਡਿਆਂ ਦੇ ਧਰਮ-ਯੁੱਧ 'ਚ ਬਦਲ ਚੁੱਕੀ ਸੀ। ਮੁੱਲਾਂ-ਮੌਲਾਣਿਆਂ ਨੇ ਹਾਕਮ ਦੇ ਕੰਨ ਭਰੇ।ਆਦਿਲ ਬੇਗ ਨੇ ਇਸਲਾਮ ਕਬੂਲ ਕਰਨ ਜਾਂ ਮੌਤ ਚੋਂ ਇੱਕ ਨੂੰ ਚੁਣਨ ਦਾ ਹੁਕਮ ਦੇ ਦਿੱਤਾ।

ਸ਼ਹਿਰ ਦੇ ਹਿੰਦੂ-ਸਿੱਖ ਭਾਈਚਾਰੇ ਨੇ ਇਸ ਫੈਸਲੇ ਖਿਲਾਫ ਲਾਹੌਰ ਜਾ ਕੇ ਜ਼ਕਰੀਆ ਖਾਂ ਦੀ ਕਚਿਹਰੀ ਚ ਫਰਿਆਦ ਕਰ ਦਿੱਤੀ।ਜ਼ਕਰੀਆ ਖਾਂ ਬੇਸ਼ੱਕ ਸਮਝ ਗਿਆ ਸੀ ਕਿ ਇਹ ਸਭ ਮੁਸਲਿਮ ਬੱਚਿਆਂ ਦੀ ਸ਼ਰਾਰਤ ਦਾ ਮਾਮਲਾ ਹੈ ਪਰ ਉਹ ਕਿਸੇ ਵੀ ਕੀਮਤ ਤੇ ਮੁੱਲਾਂ-ਮੌਲਾਣਿਆਂ ਤੇ ਮੁਸਲਿਮ ਜਨਤਾ ਨੂੰ ਨਾਰਾਜ਼ ਨਹੀਂ ਕਰਨਾ ਚਾਹੁੰਦਾ ਸੀ। ਉਸਨੇ ਵੀ ਦੀਨ ਕਬੂਲ ਕਰਨ ਲਈ ਬਾਲ ਹਕੀਕਤ ਰਾਇ ਤੇ ਜ਼ੋਰ ਪਾਉਣਾ ਸ਼ੁਰੂ ਕਰ ਦਿੱਤਾ।ਖਾਨਦਾਨੀ ਸੰਸਕਾਰਾਂ ਦਾ ਪ੍ਰਭਾਵ ਹੋਣ ਕਰਕੇ ਇਸ ਬਾਰਾਂ-ਸਾਲਾ ਬਾਲਕ ਨੇ ਜ਼ਕਰੀਏ ਤੇ ਉਹਦੇ ਕਾਜ਼ੀਆਂ ਦੀ ਹਰ ਦਲੀਲ ਦਾ ਬਾ-ਕਮਾਲ ਉੱਤਰ ਦਿੱਤਾ।ਉਹ ਮੌਤ ਦੇ ਡਰ ਤੋਂ ਕੋਹਾਂ ਅੱਗੇ ਜਾ ਚੁੱਕਾ ਸੀ।ਉਸਨੇ ਕਾਜ਼ੀਆਂ ਨੂੰ ਵੰਗਾਰਿਆ ਕਿ ਕੀ ਮੁਸਲਿਮ ਹੋਣ ਨਾਲ ਮੌਤ ਤੋਂ ਮਾਫੀ ਮਿਲ ਜਾਂਦੀ ਹੈ? ਆਖਰ ਧਾਰਮਿਕ ਤੇ ਰਾਜਸੀ ਗੱਠਜੋੜ ਨੇ ਉਸਨੂੰ ੧੭੩੨ ਈ: ਦੇ ਬਸੰਤ ਵਾਲੇ ਦਿਨ ਸ਼ਰ੍ਹੇ-ਬਾਜ਼ਾਰ ਸੰਗ-ਸਾਰ (ਪੱਥਰ ਮਾਰ-ਮਾਰ ਮਾਰਨਾ) ਕਰਨ ਦੀ ਸਜ਼ਾ ਸੁਣਾ ਦਿੱਤੀ।

*ਬਾਕੀ ਸਫਾ 29 'ਤੇ*

# ਬਾਣੀ ਗੁਰੂ ਗਰੂ ਹੈ ਬਾਣੀ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਗੁਰੂ ਦਾ ਅਰਥ ਹੈ ਕਿ ਜੋ ਆਪ ਜਾਗਿਆ ਹੋਇਆ ਹੋਵੇ ਤੇ ਸਾਨੂੰ ਸੁਤਿਆਂ ਨੂੰ ਵੀ ਨੀਂਦ ਤੋਂ ਜਗ੍ਹਾ ਸਕਦਾ ਹੋਵੇ। ਅਸੀਂ ਵਾਰ-ਵਾਰ ਸੌਣ ਦੇ ਆਦੀ ਹਾਂ ਤੇ ਨੀਂਦ ਵਿੱਚ ਵਾਰ-ਵਾਰ ਆਪਣੇ ਜੀਵਨ ਦੇ ਅਸਲੀ ਮਕਸਦ ਬਾਰੇ ਭੁੱਲ ਜਾਂਦੇ ਹਾਂ। ਸਾਡੀ ਨੀਂਦ ਏਨੀ ਗੂੜ੍ਹੀ ਹੈ ਕਿ ਜੇ ਕੋਈ ਲਗਾਤਾਰ ਜਗਾਉਣ ਵਾਲਾ ਨਾ ਹੋਵੇ ਤਾਂ ਅਸੰਭਵ ਹੈ ਕਿ ਅਸੀਂ ਆਪਣੇ ਆਪ ਜਾਗ ਸਕੀਏ।

ਗੁਰੂ ਸਾਡੇ ਤੇ ਪ੍ਰਮਾਤਮਾ ਵਿਚਕਾਰ ਇੱਕ ਪੁੱਲ ਵਾਂਗ ਹੈ। ਇੱਕ ਪਾਸੇ ਗੁਰੂ ਪ੍ਰਮਾਤਮਾ ਨਾਲ ਇੱਕਮਿੱਕ ਤੇ ਦੂਸਰੇ ਪਾਸੇ ਸੰਸਾਰ ਨਾਲ ਜੁੜਿਆ ਹੁੰਦਾ ਹੈ। ਇਸ ਲਈ ਉਹ ਸਾਡਾ ਪ੍ਰਮਾਤਮਾ ਨਾਲ ਮੇਲ ਕਰਾਉਣ ਲਈ ਵਿਚੋਲੇ ਦਾ ਕੰਮ ਕਰਦਾ ਹੈ। ਗੁਰੂ ਨਾਲ ਇਸ ਸੰਸਾਰ ਦੀ ਯਾਤਰਾ ਪੂਰੀ ਹੁੰਦੀ ਹੈ ਤੇ ਦੂਸਰੇ ਦੀ ਆਰੰਭ ਹੁੰਦੀ ਹੈ। ਗੁਰੂ ਤੋਂ ਬਿਨਾਂ ਪਰਮਾਤਮਾ ਨਾਲ ਮਿਲਾਪ ਹੋਣਾ ਕਠਿਨ ਹੈ। ਪੰਜਵੇਂ ਪਾਤਸ਼ਾਹ ਦਾ ਬਚਨ ਹੈ:-

**ਮਤ ਕੋ ਭਰਮਿ ਭੁਲੈ ਸੰਸਾਰਿ॥**
**ਗੁਰ ਬਿਨੁ ਕੋਇ ਨ ਉਤਰਸਿ ਪਾਰਿ॥** *(ਅੰਗ-੮੬੪)*

ਅਸੀਂ ਸਾਰੇ ਹਰ ਰੋਜ਼ ਸਵੇਰੇ ਸ਼ਾਮੀ ਗੁਰਦੁਵਾਰਿਆਂ ਵਿੱਚ ਅਰਦਾਸ ਕਰਨ ਤੋਂ ਮਗਰੋਂ ਇਹ ਦੋਹਰਾ ਪੜ੍ਹਦੇ ਹਾਂ:

*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹੁ।*
*ਜੋ ਪ੍ਰਭੁ ਕੋ ਮਿਲਬੋ ਚਹੈ ਖੋਜ਼ ਸ਼ਬਦ ਮੈ ਲੇਹੁ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਏਥੇ ਉਪਦੇਸ਼ ਕਰ ਰਹੇ ਹਨ ਕਿ ਉਨ੍ਹਾਂ ਨੇ ਅਕਾਲ ਪੁਰਖ ਦੀ ਆਗਿਆ ਨਾਲ ਇਹ ਖਾਲਸਾ ਪੰਥ ਪ੍ਰਗਟ ਕੀਤਾ ਹੈ ਤੇ ਮੇਰੇ ਸਾਰੇ ਸਿੱਖਾਂ ਨੂੰ ਹੁਕਮ ਹੈ ਕਿ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਹੀ ਗੁਰੂ ਮੰਨਣਾ ਹੈ, ਤੇ ਕਿਸੇ ਦੇਹ ਧਾਰੀ ਗੁਰੂ ਅੱਗੇ ਮੱਥਾ ਨਹੀਂ ਟੇਕਣਾ। ਜੇ ਕੋਈ ਵੀ ਸ਼ਰਧਾ ਤੇ ਸ਼ੁਧ ਹਿਰਦੇ ਨਾਲ ਇਸ ਗ੍ਰੰਥ ਦੀ ਖੋਜ਼ ਕਰੇਗਾ ਤਾਂ ਉਹ ਪ੍ਰਭੂ ਦੀ ਮਿਹਰ ਸਦਕਾ ਇਸ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇਗਾ। ਇਹ "ਖੋਜ ਸ਼ਬਦ ਮੈ ਲੇਹੁ" ਕੀ ਹੈ? ਗੁਰੂ ਦੇ ਉਪਦੇਸ਼ ਨੂੰ ਸਮਝ ਕੇ ਉਸ ਅਨੁਸਾਰ ਆਪਣਾ ਜੀਵਨ ਬਤੀਤ ਕਰਦੇ ਹੋਏ ਨਾਮ ਸਿਮਰਨ ਦੀ ਕਮਾਈ ਕਰਨੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੋ ਵੀ ਬਾਣੀ ਅੰਕਿਤ ਹੈ ਉਹ ਗੁਰੂ ਸਾਹਿਬਾਂ ਤੇ ਭਗਤਾਂ ਦੀ ਆਤਮਾ ਤੋਂ ਨਿਕਲੇ ਹੋਏ ਇਲਾਹੀ ਬਚਨ, ਸਾਡੇ ਜੀਵਨ ਸਫਲ ਬਣਾਉਣ ਲਈ ਉਪਦੇਸ਼ ਹਨ। ਖਿਆਲ ਰਹੇ ਕਿ ਗੁਰੂ ਦੇ ਬੋਲ ਜਾਂ ਉਪਦੇਸ਼ ਗੁਰੂ ਹੁੰਦੇ ਹਨ ਨਾ ਕਿ ਗੁਰੂ ਦਾ ਸਰੀਰ। ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪ੍ਰਥਾ ਹੀ ਸਮਾਪਤ ਕਰ ਦਿੱਤੀ ਸੀ। ਅਸੀਂ ਦੇਹਧਾਰੀ ਗੁਰੂ ਦੇ ਨਾਲ ਸਰੀਰ ਕਰਕੇ ਸਦਾ ਨਹੀਂ ਰਹਿ ਸਕਦੇ ਤੇ ਨਾ ਹੀ ਐਸਾ ਗੁਰੂ ਹਰ ਥਾਂ, ਹਰ ਸਮੇਂ ਸਭ ਨਾਲ ਰਹਿ ਸਕਦਾ ਹੈ। ਪਰ ਗੁਰੂ ਦੇ ਰਾਹੀ ਉਚਾਰੀ ਹੋਈ ਗੁਰਬਾਣੀ ਸਾਡਾ ਪੱਕਾ ਤੇ ਸਦੀਵੀ ਸਾਥ ਬਣ ਸਕਦੀ ਹੈ। ਤਦੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਵਲੋਂ ਗੁਰਬਾਣੀ ਨੂੰ ਹੀ ਗੁਰੂ ਕਰਕੇ ਮੰਨਣ ਦਾ ਉਪਦੇਸ਼ ਹੈ। ਜਿਵੇਂ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥**
**ਗੁਰੂ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**
*(ਅੰਗ ੯੮੨)*

ਇਸ ਗੁਰਬਾਣੀ ਰਾਹੀਂ ਜਦੋਂ ਵੀ ਤੇ ਜਿਥੇ ਵੀ ਸਾਡਾ ਜੀ ਕਰੇ ਆਪਣੇ ਗੁਰੂ ਨਾਲ ਗੱਲਾਂ ਕਰ ਸਕਦੇ ਹਾਂ। ਜਿਵੇ ਜਦੋਂ ਅਸੀਂ ਜਪੁ ਜੀ ਸਾਹਿਬ ਦਾ ਪਾਠ ਕਰਦੇ ਹਾਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਗੱਲਾਂ ਕਰ ਰਹੇ ਹਾਂ। ਜਾਪ ਸਾਹਿਬ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਅਨੰਦ ਸਾਹਿਬ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿੱਚ ਬੈਠੇ ਹਾਂ।

ਅਸੀਂ ਹਰ ਰੋਜ਼ ਗੁਰਦੁਆਰੇ ਜਾਂਦੇ ਹਾਂ ਤੇ ਬੜੇ ਪ੍ਰੇਮ ਨਾਲ ਗੁਰੂ ਅੱਗੇ ਮੱਥਾ ਟੇਕਦੇ ਹਾਂ। ਪਰ ਕਦੇ ਇਹ ਖਿਆਲ ਨਹੀਂ ਆਉਂਦਾ ਕਿ ਗੁਰੂ ਅੱਗੇ ਸੀਸ ਕਿਉਂ ਨਿਵਾ ਰਹੇ ਹਾਂ? ਇਸ ਦਾ ਕੇਵਲ ਏਨਾ ਹੀ ਅਰਥ ਹੈ ਕਿ ਐ ਗੁਰੂ ! ਮੈ ਤੇਰਾ ਇਕ ਨਿਮਾਣਾ ਤੇ ਨਾਸਮਝ ਸਿੱਖ ਹਾਂ, ਮੈ ਆਪਣੀ ਮੱਤ ਨਾਲ ਬਹੁਤ ਫੈਸਲੇ ਕਰਕੇ ਵੇਖ ਲਏ ਹਨ ਪਰ ਸਦਾ ਮਾਯੂਸੀ ਤੇ ਅਸਫਲਤਾ ਹੀ ਹੁੰਦੀ ਰਹੀ ਹੈ। ਹੁਣ ਮੈਂ ਹਾਰ ਕੇ ਆਪਣੀ ਮਤ ਤੇਰੇ ਚਰਨਾਂ ਵਿੱਚ ਅਰਪਨ ਕਰਦਾ ਹਾਂ ਤੇ ਮਿਹਰ ਕਰਕੇ ਮੇਰੀ ਅਗਵਾਈ ਕਰੋ।

ਜੇ ਸਾਨੂੰ ਅਜੇ ਆਪਣੀ ਮੱਤ ਉੱਪਰ ਹੀ ਜ਼ਿਆਦਾ ਵਿਸ਼ਵਾਸ਼ ਹੈ ਤੇ ਅ [illegible] ਆਪ ਨੂੰ ਗੁਰੂ ਨਾਲੋਂ ਸਿਆਣੇ ਸਮਝਦੇ ਹਾਂ ਤਾਂ ਸੱਚ ਜਾਣੋਂ ਅਸੀਂ ਆਪ ਹੀ ਆਪਣੇ ਗੁਰੂ ਹਾਂ ਜਿਸ ਦਾ ਗੁਰੂ ਨਾਲ ਕੁਝ ਲੈਣ ਦੇਣ ਨਹੀਂ ਹੈ।

ਸਾਨੂੰ ਗੁਰਬਾਣੀ ਦੇ ਉਪਦੇਸ਼ ਅਨੁਸਾਰ ਜੀਵਨ ਬਤੀਤ ਕਰਨਾ ਚਾਹੀਦਾ ਹੈ ਤੇ ਹਰ ਸਮੇਂ ਸੁਚੇਤ ਰਹਿਣ ਦੀ ਲੋੜ ਹੈ ਕਿ ਕਿਤੇ ਸਾਡੇ ਪਾਸੋਂ ਇਨ੍ਹਾਂ ਦੇ ਉੱਲਟ ਕੋਈ ਕੰਮ ਨਾ ਹੋ ਜਾਵੇ। ਜੇਕਰ ਅਸੀਂ ਗੁਰੂ ਦੀ ਮੱਤ ਨੂੰ ਧਾਰਨ ਨਹੀਂ ਕਰਦੇ ਤਾਂ ਭਗਤੀ ਭਾਵ ਵਾਲਾ ਜੀਵਨ ਨਹੀਂ ਬਣ ਸਕਦਾ। ਜਿਵੇਂ ਧਰਤੀ ਬਿਨ੍ਹਾਂ ਬੀਜ ਨਹੀਂ ਉਗਦਾ ਇਸੇ ਤਰ੍ਹਾਂ ਬਾਣੀ ਤੋਂ ਬਿਨ੍ਹਾਂ ਨਾਮ ਪ੍ਰਫੁਲਤ ਨਹੀਂ ਹੋ ਸਕਦਾ। ਗੁਰਬਾਣੀ ਧਰਤੀ ਹੈ ਤੇ ਨਾਮ ਬ੍ਰਿਛ ਹੈ। ਇਸ ਲਈ ਸਭ ਤੋਂ ਪਹਿਲਾਂ ਧਰਤੀ ਅਰਥਾਤ ਗੁਰਬਾਣੀ ਦਾ ਅਦਬ ਤੇ ਸਤਿਕਾਰ ਕਰਾਂਗੇ, ਇਸ ਦਾ ਪ੍ਰੇਮ ਨਾਲ ਵਧ ਤੋਂ ਵਧ ਪਾਠ ਕਰਨਾ ਤੇ ਇਸ ਤੇ ਉਪਦੇਸ਼ਾਂ ਤੇ ਚੱਲਦੇ ਹੋਏ ਸਾਡਾ ਜੀਵਨ ਸਫਲ ਹੋ ਜਾਵੇਗਾ। ਜਿਵੇ :

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥**

*(ਸੁਖਮਨੀ ਸਾਹਿਬ)*

ਗੁਰਬਾਣੀ ਦਾ ਪਾਠ ਕਰਦੇ ਸਮੇਂ ਕਿਸੇ ਨਾਲ ਬੋਲਣਾ ਨਹੀਂ ਚਾਹੀਦਾ। ਗੱਲਾਂ ਕਰਨ ਨਾਲ ਜਿਥੇ ਬਾਣੀ ਦਾ ਸਤਿਕਾਰ ਨਹੀਂ ਰਹਿੰਦਾ ਉਥੇ ਅਸੀਂ ਗੁਰਬਾਣੀ ਰਸ ਤੋਂ ਵੀ ਖਾਲੀ ਰਹਿ ਜਾਂਦੇ ਹਾਂ। ਖਿਆਲ ਕਰੋ ਕਿ ਜਦੋਂ ਪਾਤਸ਼ਾਹ ਨਾਲ ਬਚਨ ਕਰਦੇ ਹੋਈਏ ਤਾਂ ਕਿਸੇ ਹੋਰ ਨਾਲ ਗੱਲਾਂ ਕਰੀਏ ਤਾਂ ਗੁਰੂ ਜੀ ਨੂੰ ਇਹ ਚੰਗਾ ਨਹੀਂ ਲੱਗ ਸਕਦਾ। ਬਾਣੀ ਦਾ ਪਾਠ ਕਰਦੇ ਸਮੇਂ ਮਨ ਨੂੰ ਇਕਾਗਰ ਕਰਨ ਵਾਸਤੇ ਪਹਿਲੀ ਅਵਸਥਾ ਹੈ ਕਿ ਲਗਾਂ ਮਾਤਰਾਂ ਦਾ ਧਿਆਨ ਰੱਖ ਕੇ ਪੜ੍ਹੋ। ਦੂਜੀ ਅਵਸਥਾ ਹੈ ਕਿ ਭਾਵ ਅਰਥ ਸਮਝਦੇ ਹੋਏ ਵਾਰ-ਵਾਰ ਪਾਠ ਕਰਕੇ ਵਿਚਾਰੋ ਤੇ ਤੀਸਰੀ ਅਵਸਥਾ ਹੈ ਕਿ ਬਾਣੀ ਵਿੱਚ ਲੀਨ ਹੋ ਕੇ ਪਾਠ ਕਰੋ।

ਭਗਤੀ ਦੀ ਪਹਿਲੀ ਪਉੜੀ ਹੈ ਕਿ ਗੁਰਬਾਣੀ ਨਾਲ ਪਿਆਰ ਪਵੇ, ਗੁਰਬਾਣੀ ਪੜ੍ਹਨ ਵਿੱਚ ਦਿਲ ਲਗੇ ਤੇ ਅਨੰਦ ਆਵੇ ਤੇ ਨਾਲ ਨਾਲ ਇਸ ਦੀ ਵਿਚਾਰ ਵੀ ਹੋਵੇ। ਜਿਉਂ-ਜਿਉਂ ਬਾਣੀ ਪੜ੍ਹਨ ਤੇ ਵਿਚਾਰਨ ਦਾ ਅਭਿਆਸ ਵਧੇਗਾ ਤਿਉਂ-ਤਿਉਂ ਮਨ ਨਿਰਮਲ, ਬਲਵਾਨ ਤੇ ਸ਼ਾਂਤ ਹੁੰਦਾ ਜਾਵੇਗਾ। ਫਿਰ ਹੌਲੀ-ਹੌਲੀ ਨਾਮ ਸਿਮਰਨ ਦੀ ਕਮਾਈ ਵੱਲ ਲੱਗਦੇ ਜਾਈਏ ।

ਗੁਰਬਾਣੀ ਨੇ ਅਕਾਲ ਪੁਰਖ ਨਾਲ ਮਿਲਾਪ ਨੂੰ ਗੁਰਸਿੱਖ ਦੇ ਜੀਵਨ ਦਾ ਅਸਲੀ ਮਕਸਦ ਦਸਿਆ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*(ਅੰਗ ੧੨)*

ਗੁਰੂ ਜੀ ਦੇ ਗੁਰਬਾਣੀ ਰਾਹੀਂ ਕੀਤੇ ਹੁਕਮ ਨੂੰ ਖਿੜੇ ਮੱਥੇ ਮੰਨਣਾ ਜਿਥੇ ਅਤਿ ਜ਼ਰੂਰੀ ਹੈ ਉਥੇ ਉਸ ਗ੍ਰੰਥ, ਜਿਸ ਤੋਂ ਉਹ ਉਪਦੇਸ਼ ਆ ਰਿਹਾ ਹੈ, ਉਸ ਨੂੰ ਗੁਰੂ ਰੂਪ ਜਾਣ ਕੇ , ਸਤਿਕਾਰ ਕਰਨਾ ਵੀ ਉਨਾਂ ਹੀ ਲਾਜ਼ਮੀ ਹੈ। ਕਿਸੇ ਮਨੁੱਖ ਦਾ ਵੀ ਅਸਲੀ ਰੂਪ ਵਿੱਚ ਹੁਕਮ ਮੰਨਣ ਤੋਂ ਪਹਿਲਾਂ, ਉਸ ਪ੍ਰਤੀ ਪੂਰਾ ਸਤਿਕਾਰ, ਸ਼ਰਧਾ ਤੇ ਭਾਵਨਾ ਬਣਾਉਣੀ ਬਹੁਤ ਜ਼ਰੂਰੀ ਹੈ, ਵਰਨਾ ਪੂਰਨ ਰੂਪ ਵਿੱਚ ਹੁਕਮ ਨਹੀਂ ਮੰਨ ਸਕਦੇ ਤੇ ਨਾ ਹੀ ਪੂਰਨ ਲਾਭ ਪ੍ਰਾਪਤ ਕਰ ਸਕਦੇ ਹਾਂ।

ਗੁਰੂ ਬਿਲਾਸ ਛੇਵੀ ਪਾਤਸ਼ਾਹੀ ਅਨੁਸਾਰ ਜਿਸ ਪ੍ਰਾਣੀ ਨੇ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨੇ ਹਨ, ਉਹ ਸ਼ਰਧਾ ਭਾਵਨਾ ਨਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੇ । ਇਹ ਵੀ ਸਤਿਗੁਰੂ ਜੀ ਦੇ ਦਰਸ਼ਨ ਹਨ। ਜਿਸ ਨੇ ਗੁਰੂ ਨਾਲ ਬਚਨ ਕਰਨੇ ਹੋਣ ਉਹ ਗੁਰੂ ਦੀ ਬਾਣੀ ਨੂੰ ਪ੍ਰੇਮ ਸਹਿਤ ਵਿਚਾਰ ਕੇ ਪੜ੍ਹੇ:

ਗੁਰੁ ਦਰਸ਼ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।
ਬਾਤ ਕਰਨ ਗੁਰੁ ਸੋ ਚਹੈ ਪੜ ਗ੍ਰੰਥ ਮਨ ਲਾਇ।

*(ਗੁਰ ਬਿਲਾਸ ਪ: ੬)*

ਹਰ ਸਿੱਖ ਨੂੰ ਹੇਠਲਿਆਂ ਗੱਲਾਂ ਦਾ ਖਿਆਲ ਰੱਖਣਾ

ਜ਼ਰੂਰੀ ਹੈ:

(ੳ) ਹਰ ਇੱਕ ਗੁਰਸਿੱਖ ਨੂੰ ਜਿੱਥੇ ਤੱਕ ਹੋ ਸਕੇ, ਆਪਣੇ ਘਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਸਥਾਨ ਨਿਯਤ ਕਰਨਾ ਚਾਹੀਦਾ।

(ਅ) ਹਰ ਇੱਕ ਸਿੱਖ-ਸਿੱਖਣੀ, ਬੱਚੇ-ਬੱਚੀ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿੱਖਣਾ ਚਾਹੀਦਾ ਹੈ।

(ੲ) ਹਰ ਇੱਕ ਸਿੱਖ ਅੰਮ੍ਰਿਤ ਵੇਲੇ ਪ੍ਰਸ਼ਾਦ ਛੱਕਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਵੇ। ਜੇ ਇਸ ਵਿੱਚ ਉਕਾਈ ਹੋ ਜਾਵੇ, ਤਾਂ ਦਿਨ ਵਿੱਚ ਕਿਸੇ ਨਾ ਕਿਸੇ ਵੇਲੇ ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੇ ਜਾਂ ਸੁਣੇ। ਸਫਰ ਆਦਿ ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀਂ ਕਰਨੀ।

(ਸ) ਚੰਗਾ ਤਾਂ ਇਹ ਹੈ ਕਿ ਹਰ ਇੱਕ ਸਿੱਖ ਆਪਣਾ ਸਾਧਾਰਨ ਪਾਠ ਜਾਰੀ ਰੱਖੇ ਤੇ ਮਹੀਨੇ ਮਗਰੋਂ (ਜਾਂ ਜਿਤਨੇ ਸਮੇਂ ਵਿੱਚ ਹੋ ਸਕੇ) ਭੋਗ ਪਾਵੇ।

(ਹ) ਪਾਠ ਆਰੰਭ ਕਰਨ ਸਮੇਂ ਅਨੰਦ ਸਾਹਿਬ (ਪਹਿਲੀਆਂ ਪੰਜ ਪਉੜੀਆਂ ਤੇ ਇੱਕ ਅੰਤਲੀ ਪਉੜੀ) ਦੇ ਪਾਠ ਮਗਰੋਂ ਅਰਦਾਸਾ ਕਰਕੇ ਹੁਕਮ ਲੈਣਾ ਚਾਹੀਦਾ ਹੈ। ਫੇਰ ਜਪੁਜੀ ਸਾਹਿਬ ਦਾ ਪਾਠ ਕਰਨਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਗ ਹਨ ਤੇ 5871 ਸ਼ਬਦ ਹਨ। ਇਸ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਂ ਤੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ 31 ਰਾਗਾਂ ਵਿੱਚ ਦਰਜ ਹੈ। ਇਸ ਤੋਂ ਇਲਾਵਾ ਇਸ ਗ੍ਰੰਥ ਵਿੱਚ 15 ਭਗਤਾਂ, 11 ਭੱਟਾਂ ਤੇ 3 ਮਹਾਂਪੁਰਖਾਂ ਦੀ ਬਾਣੀ ਵੀ ਅੰਕਿਤ ਹੈ। ਇਨ੍ਹਾਂ ਭਗਤਾਂ ਵਿੱਚ ਕਬੀਰ ਸਾਹਿਬ, ਨਾਮਦੇਵ ਜੀ, ਰਵਿਦਾਸ ਜੀ ਤੇ ਬਾਬਾ ਫਰੀਦ ਜੀ ਸਿਰਮੌਰ ਹਨ।

ਹੁਕਮ ਨਾਮਾ ਲੈਣ ਬਾਰੇ ਹਦਾਇਤ ਹੈ ਕਿ ਅਰਦਾਸ ਕਰਨ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਪਹਿਲਾਂ ਪੰਜ ਵਾਰੀ ਮੂਲਮੰਤਰ ਦਾ ਪਾਠ ਕਰਨਾ ਚਾਹੀਦਾ ਹੈ। ਰੁਮਾਲਾ ਉਤਾਰਦੇ ਸਮੇਂ ਪ੍ਰੇਮ ਦੇ ਸ਼ਬਦ ਪੜ੍ਹਦੇ ਹੋਏ ਸਜੇ ਜਾਂ ਖਬੇ ਪਾਸੇ ਤੋਂ ਸਾਹਿਬ ਵਿੱਚ ਮਹਾਰਾਜ ਜੀ ਦੇ ਜਿੰਨੇ ਵੀ ਪਤਰੇ ਹੱਥ ਆਉਣ, ਦੋਹਾਂ ਹੱਥਾਂ ਨਾਲ ਚੁਣ ਕੁ ਦੂਸਰੇ ਪਾਸੇ ਪਰਤ ਦੇਵੋ। ਖੱਬੇ ਪੰਨੇ ਦੇ ਉਤਲੇ ਪਾਸਿਓ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਦਾ ਹੈ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੰਨਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਦੀ ਹੈ। ਸ਼ਬਦ ਦੇ ਅੰਤ ਵਿੱਚ ਜਿਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ ਤੇ ਭੋਗ ਪਾਇਆ ਜਾਵੇ।

ਹੋਰ ਪੰਥ ਪ੍ਰਵਾਨਿਤ ਰਹਿਤ ਮਰਿਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਬਿਹਾਗੜਾ ਅੰਗ ੫੩੭ ਅਤੇ ਗੌਂਡ ਰਾਗ ਅੰਗ ੮੭੩ ਤੱਕ ਹੁਕਮ ਨਾਮੇ ਦੇ ੧੯੯ ਸ਼ਬਦ ਹਨ।

—0—

# ਤਿੰਨ ਸਰਪ੍ਰਸਤ ਮੈਂਬਰਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਨਾਲ ਸਨਮਾਨਿਤ ਕੀਤਾ ਜਾਵੇਗਾ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ 21 ਅਪ੍ਰੈਲ ਗਿਆਨੀ ਦਿੱਤ ਸਿੰਘ ਦੇ ਜਨਮ ਦਿਨ ਅਤੇ 6 ਸਤੰਬਰ ਬਰਸੀ ਦਿਵਸ 'ਤੇ ਕੁਝ ਸ਼ਖਸ਼ੀਅਤਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਨਾਲ ਸਨਮਾਨਿਤ ਕੀਤਾ ਜਾਂਦਾ ਹੈ। ਇਸੇ ਲੜੀ ਤਹਿਤ 21-04-2018 ਨੂੰ ਤਿੰਨ ਸਰਪ੍ਰਸਤ ਮੈਂਬਰਾਂ ਨੂੰ ਇਸ ਅਵਾਰਡ ਨਾਲ ਸਨਮਾਨਿਤ ਕੀਤਾ ਜਾਵੇਗਾ। ਇਹ ਮਹਾਨ ਸ਼ਖਸ਼ੀਅਤਾਂ ਜਥੇਦਾਰ ਮਹਿੰਦਰ ਸਿੰਘ ਖਹਿਰਾ ਪ੍ਰਧਾਨ ਗੁਰਦੁਆਰਾ ਅੰਮ੍ਰਿਤ ਪ੍ਰਚਾਰ ਧਾਰਮਿਕ ਦੀਵਾਨ Old Burry England, ਸ. ਰਾਜਿੰਦਰ ਸਿੰਘ ਕਨੇਡਾ, ਸ. ਗੁਰਮੀਤ ਸਿੰਘ ਗੌਰਵ ਫਿਲੌਰ ਵਾਲੇ ਇੰਗਲੈਂਡ ਹਨ।

—0—

# ਉਲਝਨ ਹੁਣ ਵੀ ਬਲਵਾਨ ਹੈ ।

*ਸੰਮਪੂਰਨ ਸਿੰਘ*
*9417924009*

"ਸੰਨ 1998 ਦੀ ਗੱਲ ਹੈ ਮੈਂ ਲੰਡਨ ਦੇ ਹਵਾਈ ਅੱਡੇ 'Hethrow' ਤੋਂ, ਆਪਣੀ ਕੰਪਨੀ ਦਾ ਕੰਮ ਖਤਮ ਕਰਣ ਤੋਂ ਬਾਅਦ, ਭਾਰਤ ਵਾਪਸ ਆਉਣ ਦੀ ਫਲਾਈਟ, ਪਕੜਨੀ ਸੀ। ਪਰ ਹਵਾਈ ਅੱਡੇ ਤੇ ਪਹੁੰਚ ਕੇ ਮੈਨੂੰ ਪਤਾ ਲੱਗਿਆ ਕਿ ਕਿਸੇ [illegible]ਕੀ ਖ਼ਰਾਬੀ ਦੇ ਕਾਰਨ ਫਲਾਈਟ ਤਿੰਨ ਘੰਟੇ ਲੇਟ ਚਲ ਰਹੀ ਹੈ । ਲਿਹਾਜ਼ਾ ਹਵਾਈ ਅੱਡੇ ਤੇ ਹੀ ਵਕਤ ਕੱਟਣ ਲਈ, ਮੈਂ ਇੱਕ ਕਿਤਾਬ ਲੈਣੀ ਚਾਹੀ ਤੇ ਅਤੇ ਇਕ ਬੁੱਕ ਸਟਾਲ ਵੱਲ ਤੁਰ ਪਿਆ। ਉਥੇ ਬਹੁਤ ਸਾਰੀਆਂ ਸਜੀਆਂ ਕਿਤਾਬਾਂ ਵਿੱਚੋਂ ਇੱਕ ਕਿਤਾਬ ਤੇ ਮੇਰੀ ਨਜ਼ਰ ਜਿਵੇਂ ਅਟਕ ਜਿਹੀ ਗਈ। ਕਿਤਾਬ ਦਾ ਨਾਂ ਸੀ, 'My days in India' । ਇਹ ਕਿਤਾਬ Clarindon Press ਨੇ 1916 ਈ: ਵਿੱਚ ਛਾਪੀ ਸੀ ਜਦੋਂ ਦੂਜਾ ਵਿਸ਼ਵ ਯੁਧ ਚਲ ਰਿਹਾ ਸੀ । ਵਕਤ ਨੂੰ ਲਾਭ ਹੇਤੂ ਬਿਤਾਉਣ ਲਈ ਮੈਂ ਇਹ ਕਿਤਾਬ ਖ਼ੀਦ ਲਈ। ਇਸ 80 ਸਾਲਾ ਪੁਰਾਣੀ ਕਿਤਾਬ ਨੂੰ ਪੜ੍ਹਣ ਨਾਲ ਜੋ ਨਵੀਆਂ ਗੱਲਾਂ ਤੇ ਨਵੇਂ ਤੱਥ ਸਾਹਮਣੇ ਆਏ , ਉਨ੍ਹਾਂ ਸਭ ਨੂੰ ਮੈਂ ਆਪਣੇ ਪਾਠਕਾਂ ਨਾਲ ਸਾਂਝੇ ਕਰਨ ਦਾ ਚਾਹਵਾਨ ਹਾਂ। "

"ਇਸ ਕਿਤਾਬ ਦੇ ਲਿਖਾਰੀ Mr. C.H. Hall, ਬ੍ਰਿਟਿਸ਼ ਰਾਜ ਵੇਲੇ ਅੰਮ੍ਰਿਤਸਰ (ਪੰਜਾਬ) ਦੇ ਡਿਪਟੀ ਕਮਿਸ਼ਨਰ ਸਨ। ਉਨ੍ਹਾਂ ਦਾ ਕਾਰਜ ਕਾਲ 1872-1876 ਈਸਵੀ ਦਾ ਸੀ। ਉਸ ਸਮੇਂ ਦੇ ਗੁਜ਼ਰੇ ਹਾਲਾਤ ਦਾ ਵੇਰਵਾ ਹੀ, ਇਸ ਕਿਤਾਬ ਦਾ ਵਿਸ਼ਾ ਹੈ ਨਾਲ ਹੀ ਸਿੱਖ ਆਦਰਸ਼ਾਂ ਤੇ ਸਿੱਖ ਇਖਲਾਕ ਉਪਰ ਗਹਿਰੀ ਚਰਚਾ ਹੈ।

Mr. Hall ਲਿਖਦੇ ਹਨ, "ਸੰਨ 1873 ਈਸਵੀ ਵਿੱਚ ਹਿੰਦੁਸਤਾਨ ਦੇ ਵਾਈਸਰਾਏ 'Lord North Brook' ਨੇ ਪ੍ਰਸ਼ਾਸਕੀ ਕੰਮਾਂ ਨਾਲ ਸੰਬੰਧਿਤ, ਬੰਬਈ ਅੰਦਰ ਇੱਕ ਮੀਟਿੰਗ ਪਹਿਲੀ ਮਾਰਚ, 1873 ਈ: ਨੂੰ ਬੁਲਾਈ ਸੀ, ਜਿਸ ਵਿੱਚ ਸ਼ਾਮਲ ਹੋਣ ਲਈ ਮੈਂ ਵੀ ਬੰਬਈ ਗਿਆ ਸੀ। ਇਹ ਇੱਕ ਹੰਗਾਮੀ ਮੀਟਿੰਗ ਸੀ, ਜਿਹੜੀ ਤਿੰਨ ਦਿਨ ਤੱਕ ਲਗਾਤਾਰ ਚੱਲੀ ਤੇ ਪ੍ਰਸ਼ਾਸਕੀ ਮੀਟਿੰਗ ਤੋਂ ਵਿਹਲੇ ਹੋ ਕੇ ਚੌਥੇ ਦਿਨ, ਭਾਵ 4 ਮਾਰਚ ਨੂੰ ਲਾਰਡ ਆਮ ਲੋਕਾਂ ਦੀਆਂ ਤਕਲੀਫਾਂ ਸੁਣਦੇ ਰਹੇ ਪਰ ਉਸ ਦਿਨ ਕਾਫ਼ੀ ਲੰਮੇ ਸਮੇਂ ਤੱਕ ਉਹ ਸੰਸਕ੍ਰਿਤ ਦੇ ਵਿਦਵਾਨ 'ਪੰਡਿਤ ਗਿਰੀ ਰਾਜ' ਤੇ ਉਨ੍ਹਾਂ ਦੇ ਦੋ ਸਾਥੀਆਂ ਨਾਲ ਕਾਫ਼ੀ ਦੇਰ ਤਕ ਗੱਲਾਂ ਬਾਤਾਂ ਕਰਦੇ ਰਹੇ ਸਨ । ਮੀਟਿੰਗ ਦੇ ਦੌਰਾਨ ਵਾਈਸਰਾਏ ਦੇ ਨਿੱਜੀ ਸਕੱਤਰ ਵੀ ਇਸ ਮੀਟਿੰਗ ਵਿੱਚ ਹਾਜਰ ਸਨ। ਵਾਈਸਰਾਏ ਦੀ ਨਿੱਜੀ ਸਕੱਤਰ ਇਹੋ ਜਿਹੀਆਂ ਕਾਰਵਾਈਆਂ ਸ਼ਾਰਟ ਹੈਂਡ ਵਿੱਚ ਲਿਖਦੇ ਸੀ, ਅਤੇ ਬਾਅਦ ਵਿੱਚ ਲਾਂਗ ਹੈਂਡ ਵਿੱਚ ਲਿਖ ਕੇ ਲਾਰਡ ਵਾਈਸਰਾਏ ਅੱਗੇ ਪੇਸ਼ ਕਰਦੇ ਸਨ। ਉਨ੍ਹਾਂ ਦਿਨਾਂ ਵਿੱਚ ਇਹੀ ਦਫ਼ਤਰੀ ਕੰਮ ਕਰਣ ਦਾ ਇਕੋ ਇਕ ਤਰੀਕਾ ਸੀ। (ਟਾਈਪਰਾਈਟਰ ਮਸ਼ੀਨਾਂ ਸੰਨ 1883 ਈ: ਤੋਂ ਬਾਅਦ ਦਫ਼ਤਰਾਂ ਅੰਦਰ ਉਪਲੱਬਧ ਹੋ ਸਕੀਆਂ ਸਨ)। ਪੰਡਿਤ ਗਿਰੀ ਰਾਜ ਨੇ ਦੋ ਅਹਿਮ ਨੁਕਤਿਆਂ ਉੱਪਰ ਗੱਲਬਾਤ ਸ਼ੁਰੂ ਕੀਤੀ "ਮੇਰੀ ਪਹਿਲੀ ਅਪੀਲ ਇਹ ਹੈ ਕਿ ਅੰਗਰੇਜ਼ ਸਰਕਾਰ ਭਾਰਤ ਵਿੱਚ ਮਿਸ਼ਨਰੀ ਸਕੂਲ ਅਤੇ ਕਾਲਜ ਆਦਿ ਨਾ ਖੋਲੇ, ਸਗੋਂ ਭਾਰਤੀ ਲੋਕਾਂ ਨੂੰ, ਜਿਵੇਂ ਉਹ ਰਹਿ ਰਹੇ ਹਨ ਉਸੇ ਤਰ੍ਹਾਂ ਉਹਾਂ ਨੂੰ ਰਹਿਣ ਦਿਤਾ ਜਾਵੇ । ਦੂਜੀ ਅਪੀਲ ਹੈ, ਕਿ ਕੁਝ ਦਿਨ ਪਹਿਲਾਂ ਜਿਹੜੇ ਕੁਝ ਅਛੂਤ ਲੋਕਾਂ ਨੇ ਬੰਬਈ ਵਿੱਚ ਆਪਣਾ ਪਹਿਲਾ ਧਰਮ ਛੱਡ ਕੇ ਈਸਾਈ ਧਰਮ ਅਪਣਾ ਲਿਆ ਸੀ, ਇਸ ਕਾਰਣ ਲੋਕਾਂ ਵਿਚ ਬੇਚੈਨੀ ਫੈਲ

ਰਹੀ ਹੈ। ਇਸ ਬੇਚੈਨੀ ਨੂੰ ਰੋਕਣ ਲਈ ਕੋਈ ਨਾ ਕੋਈ ਉਪਰਾਲਾ ਜ਼ਰੂਰ ਕਾਰਨਾ ਚਾਹੀਦਾ ਹੈ।" ਲਾਰਡ ਇਹ ਸੁਣ ਕੇ ਥੋੜੀ ਦੇਰ ਚੁੱਪ ਰਹੇ ਤੇ ਫਿਰ ਕਾਫੀ ਸੋਚਣ ਤੋਂ ਬਾਅਦ ਉਨ੍ਹਾਂ ਨੇ ਪੰਡਿਤ ਜੀ ਨੂੰ ਇਹ ਸਵਾਲ ਪੁੱਛਿਆ,"ਪੰਡਿਤ ਜੀ, ਕੀ ਤੁਸੀਂ ਇਸ ਸਮੱਸਿਆ ਦਾ ਕੋਈ ਉਪਾਏ ਵੀ ਦੱਸ ਸਕਦੇ ਹੋ, ਜਿਸ ਨਾਲ ਸ਼ਾਂਤੀ ਦਾ ਵਾਤਾਵਰਣ ਬਣਿਆ ਰਹੇ ਤੇਂ ਲੋਕ ਸੁੱਖ ਦੀ ਜਿੰਦਗੀ ਜਿਉਣ?" ਜਵਾਬ ਵਿੱਚ ਪੰਡਿਤ ਜੀ ਨੇ ਥੋੜੀ ਜਿਹੀ ਖੁਲ ਲੈਂਦੇ ਹੋਏ ਨੇ ਕਿਹਾ "ਮੈਂ ਇਕ ਨਿਜੀ ਰਾਏ ਪੇਸ਼ ਕਰਨ ਦੀ ਇਜਾਜ਼ਤ ਚਾਹਾਂਗਾ ਜੇ ਲਾਰਡ ਇਸ ਚੀਜ਼ ਦੀ ਇਜਾਜ਼ਤ ਦੇਣ।" ਫਿਰ ਲਾਰਡ ਦੇ ਜੁਆਬ ਦਾ ਇੰਤਜ਼ਾਰ ਕੀਤੇ ਬਿਨਾ ਹੀ ਪੰਡਿਤ ਗਿਰੀ ਰਾਜ ਨੇ ਕਿਹਣਾ ਸੁਰੂ ਕੀਤਾ , " ਜੇ ਵੇਖਿਆ ਜਾਵੇ ਤਾਂ ਤੁਸੀਂ ਅੰਗਰੇਜ਼ ਕੋਈ ਬਹੁਤੀ ਸਿਆਣੀ ਕੌਮ ਨਹੀਂ ਹੋ, ਜਿਨ੍ਹਾਂ ਨੇ ਸਕੂਲਾਂ ਕਾਲਜਾਂ ਰਾਹੀਂ ਹਰ ਐਰੇ ਗੈਰੇ ਲਈ ਗਿਆਨ ਪ੍ਰਾਪਤੀ ਦੇ ਰਸਤੇ ਖੋਲ ਦਿਤੇ ਹਨ। ਪੜ੍ਹ ਲਿਖ ਕੇ ਇਥੋਂ ਦੇ ਲੋਕ ਤੁਹਾਨੂੰ ਹੀ ਇਕ ਦਿਨ ਭਾਰਤ ਤੋਂ ਨਿਕਾਲ ਬਾਹਰ ਕਰਨਗੇ। ਸਾਨੂੰ ਬ੍ਰਾਹਮਣਾਂ ਨੂੰ ਦੇਖੋ ਅਸੀਂ ਬੜੇ ਮਾਣ ਨਾਲ ਕਹਿ ਸਕਦੇ ਹਾਂ ਕਿ ਅਸੀਂ ਭਾਰਤ ਵਾਸੀਆਂ ਉਪਰ ਹਜਾਰਾਂ ਸਾਲ ਰਾਜ ਕਰ ਸਕੇ ਹਾਂ । ਕਿਉਂਕਿ ਅਸੀਂ ਸ਼ਿਕਸ਼ਾ ਉੱਪਰ ਕੇਵਲ ਆਪਣਾ ਹੀ ਕਬਜਾ ਜਮਾਈ ਰੱਖਿਆ ਹੈ। ਮੁਗ਼ਲਾਂ ਨੇ ਵੀ ਇਸੇ ਤਰ੍ਹਾਂ ਕੀਤਾ ਸੀ ਅਤੇ ਲਮੇ ਸਮੇਂ ਤਕ ਰਾਜ ਕਰਦੇ ਰਹੇ। ਉਨ੍ਹਾਂ ਨੇ ਵੀ ਸਕੂਲ ਕਾਲਜ ਨਾ ਖੋਲ ਕੇ ਕੇਵਲ ਮਦਰਸਿਆਂ ਵਿਚ ਹੀ ਪੜ੍ਹਾਈ ਕਰਣ ਦੀ ਇਜਾਜ਼ਤ ਦਿਤੀ ਸੀ ਜੋ ਅਲਫ਼ ਬੇ ਦੀ ਪੜ੍ਹਾਈ ਤਕ ਸੀਮਿਤ ਰਹੀ ਹੈ। ਉਚੇਰੀ ਪੜ੍ਹਾਈ ਸਿਰਫ਼ ਚੰਦ ਘਰਾਣੇ ਹੀ ਕਰ ਸਕਦੇ ਸਨ। ਪੜ੍ਹ ਲਿਖ ਕੇ ਮਨੁੱਖ ਸਿਆਣੇ ਅਤੇ ਸੂਝਵਾਨ ਹੋ ਜਾਂਦੇ ਹਨ ਤੇ ਫੇਰ ਬੇਕਾਬੂ ਹੋ ਜਾਂਦੇ ਹਨ।"

ਗਿਰੀ ਰਾਜ ਦੇ ਇਹ ਕੁਬੋਲ ਸੁਣ ਕੇ , Lord Brook ਦੇ ਚੇਹਰੇ ਉਪਰ ਆਏ ਆਸਾਰ ਬਹੁਤ ਹੀ ਕਰੁਣਾਮਈ ਹੋ ਗਏ ਸਨ । Lord ਸੋਚਣ ਲਗੇ ਕਿ ਪੰਡਿਤ ਜੀ ਨੇ ਤਾਂ ਅੰਗਰੇਜ਼ ਸੋਚਣੀ ਨੂੰ ਹੀ ਗਲਤ ਸਮਝਿਆ ਹੈ । ਪਰ ਉਹ ਕ੍ਰੋਧਿਤ ਨਾਂ ਹੋਏ ਅਤੇ ਕੇਵਲ ਅਪਣੇ ਨਿਜੀ ਸਕਤਰ ਮਿਸਟਰ ਵੂਲਫ ਨੂੰ Short Hand Notes ਲਿਖਣ ਤੋਂ ਮਨ੍ਹਾਂ ਕਰ ਦਿੱਤਾ ਅਤੇ ਨਾਲ ਹਦਾਇਤ ਵੀ ਕੀਤੀ ਕਿ ਉਹ ਉਥੇ ਹਾਜਰ ਰਹਿ ਕੇ ਪੰਡਿਤ ਜੀ ਦੀਆਂ ਦਿਲਚਸਪ ਗੱਲਾਂ ਨੂੰ ਸੁਣਦੇ ਰਹਿਣ। ਪੰਡਤ ਗਿਰੀ ਰਾਜ ਨੇ ਇੱਕ ਹੋਰ ਸਲਾਹ ਦਿੰਦੇ ਹੋਏ ਕਿਹਾ "ਲਾਰਡ ਡਲਹੌਜੀ ਨੇ ਸੰਨ 1850 ਈ: ਵਿੱਚ ਜਿਹੜਾ ਇਕ ਕਾਨੂਨ (Lex Locii Act ) ਲਾਗੂ ਕੀਤਾ ਸੀ, ਉਸਨੂੰ ਹੁਣ ਮਨਸੂਖ਼ ਕੀਤਾ ਜਾਣਾ ਚਾਹੀਦਾ ਹੈ । ਇਸ ਨਵੇਂ ਕਾਨੂੰਨ ਦੇ ਬਣਨ ਤੋਂ ਪਹਿਲਾਂ ਕੋਈ ਵੀ ਭਾਰਤ ਵਾਸੀ ਅਗਰ ਆਪਣਾ ਧਰਮ ਬਦਲਦਾ ਸੀ ਤਾਂ ਉਹ ਆਪਣੀ ਪਿਤਰੀ ਜ਼ਮੀਨ ਅਤੇ ਜਾਇਦਾਦ ਉਪਰੋਂ ਅਪਣਾਂ ਹੱਕ ਗੁਆ ਲੈਂਦਾ ਸੀ। ਪਰ ਇਸ ਐਕਟ ਦੇ ਲਾਗੂ ਹੋਣ ਉਪਰੰਤ ਉਸ ਦੇ ਅਜਿਹੇ ਹੱਕ ਰਾਖਵੇ ਕਰ ਦਿੱਤੇ ਗਏ ਹਨ। ਇਸ ਕਰਕੇ ਬਹੁਤੇ ਲੋਕਾਂ ਨੇ ਇਸ ਐਕਟ ਦਾ ਸਹਾਰਾ ਲੈ ਕੇ ਆਪਣਾ ਧਰਮ ਬਦਲਣ ਦੀ ਜੁਰ੍ਹਤ ਕਰ ਰਹੇ ਹਨ , ਜਿਸ ਦਾ ਨਤੀਜਾ ਇਹ ਨਿਕਲ ਰਿਹਾ ਹੈ ਕਿ ਹਰ ਆਉਣ ਵਾਲਾ ਦਿਨ ਬੇਚੈਨੀ ਦਾ ਕਾਰਣ ਬਣ ਰਿਹਾ ਹੈ ।" ਲਾਰਡ ਨੇ ਪੰਡਿਤ ਜੀ ਨੂੰ ਹੱਸ ਕੇ ਜਵਾਬ ਵਿੱਚ ਕਿਹਾ "ਮੈਂ ਤੁਹਾਡੀ ਸਲਾਹ ਨੂੰ ਰਾਖਵਾਂ ਰੱਖ ਰਿਹਾ ਹਾਂ। ਸਾਡੀ ਗੱਲ ਬਾਤ ਨੂੰ ਮਿਸਟਰ ਵੂਲਫ ਨੇ ਲਿਖਣਾ ਬੰਦ ਕਰ ਦਿੱਤਾ ਹੈ । ਮੇਰਾ ਭਾਵ ਇਹ ਹੈ ਕਿ ਸਾਡੀ ਅੱਜ ਦੀ ਗੁਫਤਗੂ ਸਾਡੀ ਨੇੜਤਾ ਕਾਰਨ ਹੋ ਰਹੀ ਹੈ ਅਤੇ ਸਰਕਾਰੀ ਰਿਕਾਰਡ ਵਿੱਚ ਇਸ ਦਾ ਕੋਈ ਜ਼ਿਕਰ ਉਲੇਖਿਆ ਨਹੀਂ ਜਾਏਗਾ।" ਇਤਨਾ ਕਹਿ ਕਿ ਵਾਈਸਰਾਏ ਆਪਣੀ [illegible] ਤੋਂ ਖੜੇ ਹੋ ਗਏ ਅਤੇ ਪੰਡਿਤ ਜੀ ਨਾਲ ਹੱਥ ਮਿਲਾਇਆ ਤੇ ਇਹ ਮੀਟਿੰਗ ਖਤਮ ਹੋ ਗਈ।

ਅਗਲੇ ਦਿਨ 5 ਮਾਰਚ 1873 ਨੂੰ Lord Brook ਕਲਕਤੇ ਤੋਂ ਆਏ ਹੋਏ ਆਪਣੇ ਮਿਤਰ ਨੂੰ ਬੜੇ ਪਿਆਰ ਨਾਲ ਮਿਲੇ ਸਨ। ਉਸ ਨੂੰ ਵੇਖ ਕੇ ਉਹ ਖੁਸ਼ ਹੋਏ ਸਨ। ਸ਼ਿਸ਼ਟਾਚਾਰ ਨਿਭਾਉਣ ਉਪਰੰਤ ਉਨ੍ਹਾਂ ਗਲ ਤੋਰੀ ਸੀ , "ਦਬਿੰਦਰ ਜੀ, ਕੰਮ ਕਰਣ ਸਮੇਂ ਆਪਣੇ ਕਾਨੂੰਨੀ ਜਾਂ ਇਖ਼ਲਾਕੀ ਫ਼ਰਜ਼ਾਂ ਦੀ ਠੀਕ ਢੰਗ ਨਾਲ ਅਦਾਇਗੀ ਮੇਰੇ ਲਈ ਬਹੁਤ ਜ਼ਰੂਰੀ ਹੈ ਪਰ ਕਈ ਦਫ਼ਾ ਮਨ ਖਿਝ ਜਾਂਦਾ ਹੈ

ਤੇ ਫਿਰ ਅਜਿਹੇ ਮੌਕਿਆਂ ਤੇ ਮੈਨੂੰ ਤੁਹਾਡੇ ਜਿਹੇ ਮਿਤਰ ਦੀ ਲੋੜ ਰਹਿੰਦੀ ਹੈ ਜਿਸ ਅਗੇ ਮੈਂ ਲੋੜ ਪੈਣ ਤੇ ਆਪਣਾ ਜੀ ਹਲਕਾ ਕਰ ਸਕਦਾ ਹਾਂ। In fact you are a friend before whom I may think aloud." ਅਜ ਵੀ ਮੈਂ ਕੁਛ ਅਜਿਹੀ ਸਥਿਤੀ ਵਿਚੋਂ ਗੁਜ਼ਰ ਰਿਹਾ ਹਾਂ, ਜਿਸ ਲਈ ਮੈਂ ਤੁਹਾਡੇ ਨਾਲ ਕੁਛ ਪ੍ਰਸ਼ਾਸਕੀ ਗਲਾਂ ਸਾਂਝੀਆਂ ਕਰਣਾ ਚਾਹਾਂਗਾ। ਮੈਨੂੰ ਪਤਾ ਹੈ ਕਿ ਤੁਸੀ ਇਕ ਅਛੇ ਸਰੋਤੇ ਬਣ ਕੇ ਮੈਨੂੰ ਸੁਣੋਗੇ।"

"ਕਲ ਦੀ ਗਲ ਹੈ, ਕਿ ਮੇਰੇ ਦਫ਼ਤਰ ਵਿਚ, ਸਮਾਜ ਦੇ ਵੱਖ-ਵੱਖ ਅਦਾਰਿਆਂ ਤੋਂ ਆਏ ਪ੍ਰਤਿਨਿਧਿਆਂ ਨਾਲ ਮੇਰੀ ਮੁਲਾਕਾਤ ਹੁੰਦੀ ਰਹੀ ਹੈ। ਆਮ ਲੋਕਾਂ ਦੀਆਂ ਤਕਲੀਫ਼ਾਂ ਸੁਣੀਆਂ ਅਤੇ ਉਨ੍ਹਾਂ ਉਪਰ ਵਿਚਾਰ ਹੁੰਦਾ ਰਿਹਾ ਹੈ। ਪਰ ਕੁਛ ਅਜੇਹੇ ਵਿਦਵਾਨ ਵੀ ਮਿਲੇ ਜੋ ਮਿਸ਼ਨਰੀ ਸਕੂਲ ਤੇ ਕਾਲਜ ਖੋਲਣ ਤੇ ਇਤਰਾਜ਼ ਕਰਦੇ ਸਨ। ਉਹ ਨਹੀਂ ਚਾਹੁੰਦੇ ਕਿ ਬ੍ਰਿਟਿਸ਼ ਸਰਕਾਰ ਰੇਲ ਗਡੀਆਂ ਤੇ ਆਵਾਜਾਹੀ ਦੇ ਸਾਧਨਾਂ ਨਾਲ ਲੋਕਾਂ ਲਈ ਸਹੂਲਤਾਂ ਮੁਹਇਆ ਕਰੇ ਪਰ ਸਾਡੀ ਮਹਾਰਾਨੀ Victoria ਦੇ ਆਦੇਸ਼ ਹਨ ਕਿ ਜਲਦੀ ਤੋਂ ਜਲਦੀ ਹੀ ਲੋਕਾਂ ਨੂੰ ਵਹਿਮ, ਭਰਮ, ਟੂਣੇ, ਟੱਪੇ, ਮਨੁਖੀ ਕੁਰਬਾਨਿਆਂ, ਸਤੀ ਪ੍ਰਥਾ ਵਰਗੀਆਂ ਘਿਨੌਣਿਆਂ ਰਸਮਾਂ ਤੋਂ ਆਜ਼ਾਦੀ ਦਿਵਾਈ ਜਾਵੇ। Queen Victoria ਦੇ ਪਤੀ Prince Albert ਦੀ ਮੌਤ 1861 ਇ ਵਿਚ ਹੋ ਗਈ ਸੀ। ਉਸ ਦੇ ਸੋਗ ਵਿਚ ਮਹਾਰਾਨੀ ਅੱਜ ਵੀ ਕਾਲਾ ਲਿਬਾਸ ਪਹਿਨ ਕੇ ਸੋਗ ਮਨਾ ਰਹੀ ਹੈ। ਬਰਤਾਨੀਆ ਦੀ ਜਨਤਾ ਉਸ ਨੂੰ ਦਿਲੋਂ ਪਿਆਰ ਕਰਦੀ ਹੈ। ਉਸ ਦੀ ਹੀ ਪਾਲਿਸੀ ਹੈ ਕਿ ਇੰਗਲੈਂਡ ਦੀ ਹਰ Colony ਵਿਚ ਵਸਦੀ ਮਨੁਖਤਾ ਨੂੰ ਸ਼ਿਕਸ਼ਿਤ ਕੀਤਾ ਜਾਵੇ। Education is the most powerful weapon one can use to change the world. ਮੈਂ ਉਸ ਦੀਆਂ ਪਾਲਸੀਆਂ ਨੂੰ ਨੇਪਰੇ ਚਾੜ੍ਹਨ ਲਈ ਵਚਨਬੱਧ ਹਾਂ । ਇਹ ਮੇਰੀ ਜ਼ਿਮੇ ਵਾਰੀ ਹੈ ।

ਹਿੰਦੁਸਤਾਨ ਆਵਣ ਤੋਂ ਪਹਿਲਾਂ, ਮੈਂ ਭਾਰਤ ਬਾਰੇ ਕਾਫੀ ਜਾਨਕਾਰੀ ਹਾਸਲ ਕਰਦਾ ਰਿਹਾ ਹਾਂ। ਸਾਰੇ ਮੁਗਲ ਸਮਰਾਟਾਂ ਦੀਆਂ ਜੀਵਨੀਆਂ ਪੜ੍ਹਿਆਂ ਹਨ। ਸ਼ਿਵਾਜੀ ਮਰਾਠਾ ਦੀ ਜੀਵਨੀ ਵੀ ਪੜ੍ਹੀ ਹੈ। ਪੈਰ ਦੇ ਅੰਗੂਠੇ ਨਾਲ, ਪੰਡਿਤ ਗੰਗਾ ਭਟ ਨੇ ਉਸ ਨੂੰ ਰਾਜ ਤਿਲਕ ਕੀਤਾ ਸੀ ਕਿਉਂਕਿ ਸ਼ਿਵਾਜੀ ਮਰਾਠਾ ਇਕ ਨੀਵੀਂ ਜਾਤ ਤੋਂ ਸੀ। ਇਹ ਗੁਨਾਹ ਸੀ ਜਿਸ ਨੂੰ ਬ੍ਰਿਟਿਸ਼ ਬੁਧੀਜੀਵ ਨਕਾਰਦੇ ਹਨ। ਮੈਂ ਗੁਰੂ ਗੋਬਿੰਦ ਸਿੰਘ ਦੇ ਅਦਰਸ਼ਾਂ ਦਾ ਵੀ ਬੜੀ ਬਾਰੀਕ ਬੀਨੀ ਨਾਲ ਮੁਤਾਲਿਆ ਕਰਦਾ ਰਿਹਾ ਹਾਂ। ਉਹ ਸਹੀ ਮਾਨਿਆਂ ਵਿਚ ਲੋਕ ਰਾਜ ਦੇ ਵਿਸ਼ਵਾਸੀ ਸਨ। ਲੋਕ ਰਾਜ ਨੂੰ ਸਥਾਪਤ ਕਰਣ ਦਾ ਖਿਆਲ ਯੂਨਾਨੀਆਂ ਨੂੰ ਯਸੂ ਮਸੀਹ ਤੋਂ 508 ਸਾਲ ਪਹਿਲਾਂ ਆਇਆ ਸੀ । ਉਦੋਂ Greek City State (Polis) ਹੋਂਦ ਵਿਚ ਆਈ ਸੀ ਪਰ ਥੋੜ੍ਹੇ ਸਮੇਂ ਲਈ ਇਹ ਰਹੀ ਸੀ । ਇਗਲੈਂਡ ਦੀ Parliament 1707 ਇ ਵਿਚ ਹੋਂਦ ਵਿਚ ਆਈ ਜੋ ਦੁਨੀਆਂ ਦੀ ਪਹਿਲੀ Democracy ਹੈ। ਇਹ ਲੋਕ ਰਾਜ ਦੀ ਪ੍ਰਥਾ ਅਜ ਦੇ ਦਿਨ ਵੀ ਚਲ ਰਹੀ ਹੈ।" Lord Brook ਨੇ ਆਪਣੀ ਗਲ ਜਾਰੀ ਰਖੀ ਤੇ ਬੋਲੇ, "ਭਾਰਤ ਆਉਣ ਤੋਂ ਪਹਿਲਾਂ ਮੈਂ ਕੁਛ ਸਮਾਂ ਫ਼੍ਰਾਂਸ ਵਿਚ ਰਿਹਾ ਹਾਂ। ਉਥੇ ਰਹਿੰਦਿਆਂ , ਫ਼੍ਰਾਸੀਸੀ ਜ਼ਬਾਨ ਵਿਚ ਲਿਖੀ ਇਕ ਕਿਤਾਬ, 'Travels in Mughal Empire' by Francio Burner, ਪੜ੍ਹਨ ਦਾ ਮੌਕਾ ਮਿਲਿਆ ਹੈ । ਇਸ ਦਾ ਲਿਖਾਰੀ ਸਮਰਾਟ ਔਰੰਗਜ਼ੇਬ ਦਾ ਫ਼੍ਰਾਂਸੀਸੀ ਡਾਕਟਰ ਸੀ। ਇਸ ਕਿਤਾਬ ਨੂੰ ਤੁਸੀਂ ਜ਼ਰੂਰ ਪੜ੍ਹੋ ਕਿ ਕਿਵੇਂ ਬਾਦਸ਼ਾਹ ਨੇ ਆਪਣੇ ਹੀ ਉਸਤਾਦ ਨੂੰ ਉਸ ਦੀਆਂ ਗਲਤੀਆਂ ਕਰਨ ਕਰਕੇ ਉਸ ਨੂੰ ਤਾੜਿਆ ਅਤੇ ਫੇਰ ਨੌਕਰੀ ਤੋਂ ਬਰਖਾਸਤ ਕਰਕੇ ਹਜ ਵਲ ਰਵਾਨਾ ਕਰ ਦਿਤਾ ਸੀ। ਮੈਂ ਇਸ ਕਿਤਾਬ ਤੋਂ ਬੜਾ ਹੀ ਪ੍ਰਭਾਵਿਤ ਹੋਇਆ ਹਾਂ। ਇਸ ਕਿਤਾਬ ਦੇ ਅੰਗਰੇਜ਼ੀ ਤਰਜਮੇ ਵਾਲੀ ਕਾਪੀ ਮੈਂ ਜਲਦੀ ਹੀ ਤੁਹਾਨੂੰ ਕਲੱਕਤੇ ਭੇਜ ਦਿਆਂਗਾ।" ਹਰ ਸੂਝਵਾਨ ਸ਼ਾਸਕ ਨੂੰ ਇਹ ਕਿਤਾਬ ਇਕ ਅੱਛੀ ਸੇਧ ਦਿੰਦੀ ਹੈ ਭਾਵੇਂ ਉਹ ਸ਼ਾਸਕ ਕਿਸੇ ਸ਼ਹਿਰ ਦਾ Mayor ਹੈ ਜਾਂ ਕਿਸੇ ਮਹਿਕਮੇ ਦਾ ਨਾਜ਼ਿਮ ।

ਪਾਠਕ ਜਾਣਨਾ ਚਾਹੁੰਣਗੇ ਕਿ Lord North Brook

ਦੇ ਨਿਜੀ ਦੋਸਤ ਕੌਣ ਸਨ ? ਇਹ ਸਨ, ਦਬਿੰਦਰ ਨਾਥ ਟੈਗੋਰ, ਜਿੰਨਾਂ ਨੂੰ ਬੰਗਾਲ ਦੇ ਲੋਕ ਇੱਜਤ ਵਜੋਂ ਮਹਾਂਰਿਸ਼ੀ ਕਹਿ ਕੇ ਵੀ ਸਤਿਕਾਰਦੇ ਸਨ। ਇਹ ਇੱਕ ਉੱਘੇ ਵਿਦਵਾਨ ਤੇ ਫਿਲਾਸਫਰ ਸਨ, ਜਿਹੜੇ ਆਪਣੇ ਲੜਕੇ ਸਤਿੰਦਰ ਨਾਥ ਟੈਗੋਰ ਪਾਸ ਬੰਬਈ ਆਏ ਹੋਏ ਸਨ। ਪਾਠਕਾਂ ਦੀ ਜਾਣਕਾਰੀ ਲਈ ਇਥੇ ਲਿਖਿਆ ਜਾ ਰਿਹਾ ਹੈ ਕਿ ਸਤਿੰਦਰ ਨਾਥ ਟੈਗੋਰ ਪਹਿਲਾ ਹਿੰਦੁਸਤਾਨੀ ਤੇ ਏਸ਼ੀਅਨ ਸੀ ਜਿਸਨੇ, ਆਈ. ਸੀ. ਐਸ. ਦੀ ਪ੍ਰੀਖਿਆ, ਸੰਨ 1862 ਈਸਵੀ ਵਿੱਚ ਪਾਸ ਕਰ ਲਈ ਸੀ। ਕਿਸੇ ਹਿੰਦੁਸਤਾਨੀ ਦਾ ICS ਦਾ ਇਮਤਿਹਾਨ ਪਾਸ ਕਰਨਾ, ਉਨ੍ਹਾਂ ਦਿਨਾਂ ਵਿੱਚ ਇੱਕ ਮਾਣ ਵਾਲੀ ਗੱਲ ਸੀ। ਉਸ ਦੀ ਪੋਸਟਿੰਗ ਸੰਨ 1864 ਈਸਵੀ ਵਿੱਚ ਬੰਬਈ ਵਿੱਚ ਹੋਈ ਸੀ। ਦਬਿੰਦਰ ਨਾਥ ਨੇ ਗੱਲਾਂ ਬਾਤਾਂ ਕਰਦਿਆਂ ਵਾਇਸਰਾਏ ਨਾਰਥ ਬਰੁੱਕ ਨੂੰ ਆਪਣੇ ਛੋਟੇ ਲੜਕੇ ਰਬਿੰਦਰ ਨਾਥ ਟੈਗੋਰ ਬਾਰੇ ਦੱਸਿਆ, ਕਿ ਉਸ ਦੀ ਇੱਛਾ ਸੀ ਕਿ ਉਹ ਅੰਮ੍ਰਿਤਸਰ ਸ਼ਹਿਰ ਵਿੱਚ ਜਾ ਕੇ ਉਥੇ ਵਸਦੇ ਸਿੱਖ ਸਮੂਹ ਵਿੱਚ ਕੁਝ ਚਿਰ ਰਹਿ ਕੇ ਉਨ੍ਹਾਂ ਦੀ ਰਹਿਣੀ ਬਹਿਣੀ ਤੇ ਸੰਸਕ੍ਰਿਤੀ ਨੂੰ ਸਮਝੇ। ਰਬਿੰਦਰ ਨਾਥ ਟੈਗੋਰ ਅਨੁਸਾਰ "ਸਿੱਖ ਕੌਮ, ਇਖਲਾਕੀ ਤੌਰ ਤੇ ਬਾਕੀ ਕੌਮਾਂ ਦੇ ਮੁਕਾਬਲੇ ਬਹੁਤ ਅੱਗੇ ਹੈ।" ਇਹ ਗੱਲ ਸੁਣ ਕੇ ਲਾਰਡ ਬਰੁੱਕ ਮੁਸਕਰਾ ਪਏ ਤੇ ਉਨ੍ਹਾਂ ਕਿਹਾ, "ਮੈਂ ਰਬਿੰਦਰ ਨੂੰ ਦਿੱਲੀ ਅੰਦਰ ਮਿਲ ਚੁੱਕਿਆ ਹਾਂ। ਉਹ ਤੁਹਾਡੇ ਨਾਲ ਅਮਨ ਕਮੇਟੀ ਦੀ ਮੀਟਿੰਗ ਵੇਲੇ ਆਇਆ ਸੀ। ਉਹ ਇੱਕ ਹੋਣਹਾਰ ਬਾਲਕ ਹੈ। ਘੱਟ ਬੋਲਦਾ, ਤੇ ਆਪਣਾ ਵਕਤ ਕੱਟਣ ਲਈ ਕੋਈ ਨਾ ਕੋਈ ਰਸਾਲਾ ਜਾਂ ਕਿਤਾਬ ਪੜ੍ਹਦਾ ਰਹਿੰਦਾ ਹੈ। ਉਸ ਨੇ ਜਰੂਰ ਸਿੱਖਾਂ ਬਾਰੇ ਕੁਝ ਪੜ੍ਹਿਆ ਹੋਣਾ ਹੈ ਤਾਂ ਹੀ ਉਹ ਸਿੱਖਾਂ ਵਿੱਚ ਰਹਿ ਕੇ ਆਪਣੀ ਪੜ੍ਹੀ ਹੋਈ ਜਾਣਕਾਰੀ ਦੀ ਪੁਸ਼ਟੀ ਕਰਨਾ ਚਾਹੁੰਦਾ ਹੈ।" ਇਨ੍ਹਾਂ ਕੁਝ ਕਹਿ ਕੇ ਲਾਰਡ ਵਾਈਸਰਾਏ ਖਾਮੋਸ਼ ਹੋ ਗਏ।

ਐਤਕੀਂ ਲਾਰਡ ਕਾਫੀ ਸਮਾਂ ਚੁੱਪ ਰਹੇ। ਉਹ ਸ਼ਾਇਦ ਮਨ ਹੀ ਮਨ ਵਿੱਚ ਇਤਿਹਾਸ ਦੇ ਪੰਨੇ ਫਿਰੋਲ ਰਹੇ ਸੀ। ਕੁਝ ਸਮੇਂ ਬਾਅਦ ਉਨ੍ਹਾਂ ਨੇ ਆਪਣੇ ਨਿੱਜੀ ਸਕੱਤਰ ਨੂੰ, ਮੈਨੂੰ ਬੁਲਾਉਣ ਲਈ ਭੇਜਿਆ।

ਉਨ੍ਹਾਂ ਦਾ ਨਿੱਜੀ ਸਕੱਤਰ Mr. Grevow Wolf ਅੰਗ੍ਰੇਜੀ, ਫ੍ਰਾਂਸੀਸੀ, ਉਰਦੂ ਤੇ ਫਾਰਸੀ ਜ਼ੁਬਾਨ ਲਿਖ ਤੇ ਬੋਲ ਲੈਂਦੇ ਸਨ। ਉਸਨੇ ਆ ਕੇ ਮੈਨੂੰ ਥੋੜੇ ਲਫ਼ਜਾਂ ਵਿੱਚ ਹੀ ਵਾਈਸਰਾਏ ਤੇ ਦਬਿੰਦਰ ਨਾਥ ਟੈਗੋਰ ਵਿੱਚ ਚੱਲਦੀ ਗੱਲ ਬਾਤ ਤੇ ਗੱਲਬਾਤ ਦੇ ਵਿਸ਼ੇ ਬਾਰੇ ਦੱਸਿਆ ਨਾਲੇ ਕਿਹਾ ਕਿ ਇਨ੍ਹਾਂ ਦੋਹਾਂ ਦੋਸਤਾਂ ਵਿੱਚ ਕੋਈ ਐਸੀ ਗੱਲਬਾਤ ਨਹੀਂ ਸੀ ਹੋ ਰਹੀ ਜਿਸ ਨੂੰ ਗੁਪਤ ਵਿਸ਼ਾ ਕਿਹਾ ਜਾ ਸਕੇ। Wolf ਤੋਂ ਜਲਦੀ ਗੱਲਬਾਤ ਦਾ ਵਿਸ਼ਾ ਸੁਣ ਕੇ ਮੈਂ ਫੌਰਨ ਹੀ ਲਾਰਡ ਵਾਈਸਰਾਏ ਦੇ ਕਮਰੇ ਵਿੱਚ ਚਲਾ ਗਿਆ ਤੇ ਉਨ੍ਹਾਂ ਦੇ ਇਸ਼ਾਰਾ ਕਰਨ ਤੇ ਇੱਕ ਖਾਲੀ ਕੁਰਸੀ ਤੇ ਬੈਠ ਗਿਆ। ਵਾਈਸਰਾਏ ਨੇ ਆਪਣੀ ਗੱਲਬਾਤ ਜਾਰੀ ਰੱਖੀ, "ਦਬਿੰਦਰ ਜੀ, ਤੁਸੀਂ ਰੱਬੀ ਠਾਕਰ ਨੂੰ ਅੰਮ੍ਰਿਤਸਰ ਜ਼ਰੂਰ ਭੇਜੋ। ਦਿੱਲੀ ਤੋਂ ਅੰਮ੍ਰਿਤਸਰ ਤੱਕ ਦੀ ਰੇਲ ਪੱਟੜੀ ਦੀ ਵਿਛਾਈ ਆਪਣੇ ਆਖਰੀ ਚਰਮ ਵਿੱਚ ਹੈ। ਸਰਕਾਰੀ ਅਫ਼ਸਰਾਂ ਦਾ ਅਨੁਮਾਨ ਹੈ ਕਿ ਦਿੱਲੀ ਤੋਂ ਪਹਿਲੀ ਰੇਲ ਗੱਡੀ ਜਿਸ ਨੂੰ ਤੁਸੀਂ ਇਤਿਹਾਸਕ ਗੱਡੀ ਵੀ ਕਹਿ ਸਕਦੇ ਹੋ, ਦਿਵਾਲੀ ਵਾਲੇ ਦਿਨ 20 ਅਕਤੂਬਰ 1873 ਨੂੰ ਅੰਮ੍ਰਿਤਸਰ ਸ਼ਾਮ ਦੇ 6 ਵਜੇ ਤੱਕ ਪਹੁੰਚ ਜਾਵੇਗੀ। ਤੁਸੀਂ ਉਸ ਗੱਡੀ ਵਿੱਚ, ਹਿੰਦ ਸਰਕਾਰ ਦੇ ਖ਼ੁਸੂਸੀ ਮਹਿਮਾਨ (Guet of Honour) ਹੋਵੋਗੇ। ਇਸ ਗੱਡੀ ਵਿੱਚ ਕੇਵਲ 4 ਡੱਬੇ ਹੋਣਗੇ। ਇੱਕ ਡੱਬੇ ਵਿੱਚ ਤੁਸੀਂ ਅਤੇ ਰਬਿੰਦਰ ਨਾਥ ਅਤੇ ਤੁਹਾਡੇ ਨਾਲ ਨਾਰਦਰਨ ਰੇਲਵੇ ਦੇ ਦੋ ਅਫ਼ਸਰ ਯਾਤਰਾ ਕਰਨਗੇ। ਦੂਸਰੇ ਤੇ ਤੀਸਰੇ ਡੱਬੇ ਵਿੱਚ ਦਿੱਲੀ ਦੇ ਵੱਡੇ ਵਪਾਰੀ ਤੇ ਪਤਵੰਤੇ ਸ਼ਹਿਰੀ ਹੋਣਗੇ। ਚੌਥੇ ਡੱਬੇ ਵਿੱਚ ਯੂਰੋਪੀਅਨ ਫੌਜੀ, ਰੇਲ ਗੱਡੀ ਦੀ ਹਿਫਾਜਤ ਲਈ ਹੋਣਗੇ। ਇਸ ਗੱਡੀ ਨੂੰ, ਸਿਰਫ਼ ਇੱਕ ਇੰਜਣ (ਭਾਫ਼ ਨਾਲ ਚੱਲਣ ਵਾਲਾ) ਖਿਚੇਗਾ। ਇਸ ਗੱਡੀ ਦੇ ਸਵਾਗਤ ਦਾ ਇੰਤਜਾਮ ਡਿਪਟੀ ਕਮਿਸ਼ਨਰ ਅੰਮ੍ਰਿਤਸਰ, ਸੀ.ਐਚ.ਹਾਲ. ਜੋ ਹੁਣ ਤੁਹਾਡੇ ਸਾਹਮਣੇ ਬੈਠੇ ਹਨ, ਇਹ ਕਰਨਗੇ। ਇਤਨਾ ਕਹਿ ਕੇ ਵਾਈਸਰਾਏ ਚੁੱਪ ਕਰ ਗਏ। ਇਸ ਗੱਡੀ ਵਿੱਚ ਯਾਤਰਾ ਕਰਨ ਲਈ ਦਬਿੰਦਰ ਨਾਥ ਨੇ ਖੁਸ਼ੀ ਨਾਲ ਆਪਣੀ

ਸਹਿਮਤੀ ਜਤਾਈ। ਲਾਰਡ ਵਾਈਸਰਾਏ ਨੇ ਮੇਰੇ ਵ ਲ ਵੇਖਿਆ। ਮੈਂ ਉਨ੍ਹਾਂ ਦਾ ਇਸ਼ਾਰਾ ਫੌਰਨ ਸਮਝ ਗਿਆ। ਆਪਣੀ ਕੁਰਸੀ ਛੱਡ ਕੇ ਮੈਂ ਖੜਾ ਹੋ ਗਿਆ, ਤੇ ਉਨ੍ਹਾਂ ਤੋਂ ਉਸ ਕਮਰੇ ਤੋਂ ਬਾਹਰ ਜਾਣ ਦੀ ਇਜ਼ਾਜਤ ਮੰਗੀ ਜਿਸ ਵਿੱਚ ਅਸੀਂ ਤਿੰਨੋ ਉਸ ਵੇਲੇ ਬੈਠੇ ਸੀ। ਇਸ ਉਪਰੰਤ ਲਾਰਡ ਵਾਈਸਰਾਏ ਨੇ ਖੜੇ ਹੋ ਕੇ ਮੇਰੇ ਨਾਂਲ ਹੱਥ ਮਿਲਾਇਆ ਤੇ ਕਿਹਾ "I like, young Rabindra Nath Tagore, -Take Care।" ਇਸ ਤਰ੍ਹਾਂ ਰਬਿੰਦਰ ਨਾਥ ਟੈਗੋਰ ਦੀ ਪਹਿਲੀ ਅੰਮ੍ਰਿਤਸਰ ਯਾਤਰਾ 20 ਅਕਤੂਬਰ 1873 ਨੂੰ ਹੋਈ ਇਹ ਯਾਤਰਾ ਸਰਕਾਰੀ ਪੱਧਰ ਤੇ ਸੀ।

ਮਿਸਟਰ ਸੀ.ਐਚ. ਹਾਲ ਅੱਗੇ ਲਿਖਦੇ ਹਨ ਕਿ ਵਾਈਸਰਾਏ ਦੀ ਮੀਟਿੰਗ ਤੋਂ ਵੇਹਲਾ ਹੋ ਕਿ ਮੈਂ ਉਸ ਸ਼ਾਮ, ਮਿਸਟਰ ਗਰੀਵੋ ਵੂਲਫ਼ ਨਾਲ ਬਹੁਤ ਰਾਤ ਗਏ ਤੱਕ ਭਾਰਤ ਦੇ ਨਿਵਾਸੀਆਂ ਦੀਆਂ ਸਮਸਿਆਵਾਂ ਬਾਰੇ ਗੱਲਂਬਾਤਾਂ ਕਰਦਾ ਰਿਹਾ ਸੀ। ਬੰਬਈ ਤੋਂ ਥਾਨਾ ਤੱਕ ਚੱਲਣ ਵਾਲੀ ਪਹਿਲੀ ਰੇਲ ਗੱਡੀ ਸੰਨ 1850 ਈ: ਵਿੱਚ ਚੱਲੀ ਸੀ। ਉਦੋਂ ਮੈਂ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਦੇ ਬੰਬਈ ਆਫਿਸ ਵਿੱਚ ਇੱਕ ਅਧਿਕਾਰੀ ਸੀ। ਹੁਣ 23 ਸਾਲਾਂ ਦੇ ਛੋਟੇ ਜਿਹੇ ਸਮੇਂ ਵਿੱਚ ਰੇਲ ਪਟੜੀ ਅੰਮ੍ਰਿਤਸਰ ਦੇ ਸ਼ਹਿਰ ਪਹੁੰਚ ਰਹੀ ਸੀ। ਭਾਰਤ ਵਿੱਚ ਰੇਲਾਂ ਤੇ ਸੜਕਾਂ ਦਾ ਜਾਲ ਵਿਛ ਰਿਹਾ ਸੀ ਪਰ ਇਥੋਂ ਦੇ ਉੱਚ ਜਾਤੀ ਦੇ ਬ੍ਰਾਹਮਣ ਖੁਸ਼ ਨਹੀਂ ਸਨ। ਇਹ ਨਹੀਂ ਚਾਹੁੰਦੇ ਸਨ ਕਿ ਸੰਸਾਰ ਦੇ ਇਸ ਭਾਗ ਵਿੱਚ ਵਸਦੇ ਲੋਕਾਂ ਨੂੰ ਵਿਗਿਆਨਕ ਖੋਜਾਂ ਦਾ ਲਾਭ ਪਹੁੰਚੇ।ਉਦੋਂ ਮੈਨੂੰ ਅਮਰੀਕਾ ਦੇ ਰਾਸ਼ਟਰਪਤੀ ਇਬ੍ਰਾਹੀਮ ਲਿੰਕਨ ਦਾ ਇਕ ਕਥਨ ਯਾਦ ਆਇਆ ਜਿਹੜਾ ਉਨ੍ਹਾਂ ਨੇ ਆਪਣੀ Senate ਨੂੰ 6 Dec 1865 ਵਿਚ ਕਿਹਾ ਸੀ 'ਅਸੀਂ ਜਿਤਨਾ ਉਚਾ ਉਡਾਂਗੇ, ਉਤਨਾ ਹੀ ਨਾ ਉਡਣ ਵਾਲਿਆ ਨੂੰ ਨਿਕੇ ਨਿਕੇ ਦਿਸਾਂਗੇ' । ਇਹ ਸ਼ਬਦ ਲਿੰਕਨ ਨੇ Abolition of Slavery in America d/ Act ਬਣਨ ਵੇਲੇ ਕਹੇ ਸੀ।

ਮੈਂ ਮਿਸਟਰ ਵੂਲਫ ਤੋਂ , 'Travels in Mughal Empire' ਨਾਮਕ ਕਿਤਾਬ ਲੈ ਕੇ ਕਾਫ਼ੀ ਦੇਰ ਰਾਤ ਤੱਕ ਪੜ੍ਹਦਾ ਰਿਹਾ। ਇਸ ਕਿਤਾਬ ਦੇ ਪੰਨੇ 230 ਤੋਂ 250 ਤੱਕ ਦੇ ਔਰੰਗਜੇਬ ਦੇ ਉਹ ਕਥਨ ਪੜ੍ਹੇ ਹਨ ਜਿਹੜੇ ਉਸ ਨੇ ਆਪਣੇ ਉਸਤਾਦ ਮੁੱਲਾ ਸਾਲਹਿ ਨੂੰ ਕਹੇ ਸਨ। ਔਰੰਗਜੇਬ ਦੀ ਪੂਰੀ ਸਪੀਚ ਨੂੰ Francio Burner ਨੇ ਆਪਣੇ ਸ਼ਬਦਾਂ ਵਿੱਚ ਬਿਆਨ ਕੀਤਾ ਹੈ ਜਿਸ ਨੂੰ ਮੈਂ ਇਥੇ ਆਪਣੇ ਪਾਠਕਾਂ ਅੱਗੇ ਪੇਸ਼ ਕਰਨ ਦੀ ਇਜ਼ਾਜਤ ਮੰਗ ਰਿਹਾ ਹਾਂ। 'Francio Burner ਔਰੰਗਜੇਬ ਦਾ ਫ੍ਰਾਂਸੀਸੀ ਡਾਕਟਰ ਸੀ ਤੇ ਉਨ੍ਹਾਂ ਪਾਸ 12 ਸਾਲ ਕੰਮ ਕਰਦਾ ਰਿਹਾ ਸੀ'। ਔਰੰਗਜੇਬ ਨੇ ਮੁਲਾ ਸਾਲਹਿ ਨੂੰ ਝਿੜਕ ਕੇ ਪੁਛਿਆ ਸੀ, "ਉਹ ਕਿਹੜੀ ਵਿਦਿਆ ਸੀ ਜੋ ਮੈਂ ਤੁਹਾਡੇ ਪਾਸੋਂ ਪ੍ਰਾਪਤ ਕੀਤੀ ਸੀ? ਸਮਰਾਟ ਨੇ ਆਪਣੇ ਉਸਤਾਦ ਨੂੰ ਗਿਲਾ ਕੀਤਾ,"ਕੀ ਮੇਰੇ ਅਧਿਆਪਕ ਦਾ ਇਹ ਫਰਜ ਨਹੀਂ ਸੀ ਬਣਦਾ ਕਿ ਉਹ ਮੈਨੂੰ ਸੰਸਾਰ ਦੀਆਂ ਸਾਰੀਆਂ ਕੌਮਾਂ ਦੀਆਂ ਪ੍ਰਸਿੱਧ ਵਿਸ਼ੇਸ਼ਤਾਵਾਂ, ਉਨ੍ਹਾਂ ਦੇ ਸੋਮਿਆਂ ਅਤੇ ਸੱਤਾ , ਉਨ੍ਹਾਂ ਦੀ ਲੜਾਈ ਦੀਆਂ ਵਿਧੀਆਂ, ਰਹਿਣੀ ਸਹਿਣੀ, ਧਰਮ, ਰਾਜ ਦੇ ਰੂਪ ਅਤੇ ਦਿਲਚਸਪੀਆਂ, ਰਿਆਸਤਾਂ ਦੇ ਮੁੱਢ, ਤਰੱਕੀ ਅਤੇ ਤਰੁਟੀ, ਇਤਿਹਾਸ ਦੇ ਬਾਕਾਇਦਾ ਅਧਿਯਨ ਰਾਹੀਂ ਉਨ੍ਹਾਂ ਘਟਨਾਵਾਂ ਹਾਦਸੇ ਜਾਂ ਗਲਤੀਆਂ, ਜਿਨ੍ਹਾਂ ਕਾਰਨ ਤਬਦੀਲੀਆਂ ਅਤੇ ਪ੍ਰਤੀਕਰਮ ਹੋਏ, ਤੋਂ ਮੈਨੂੰ ਜਾਣੂ ਕਰਾਂਉਦੇ। " ਉਸ ਨੇ ਕਿਹਾ,"ਕਿ ਬਾਦਸ਼ਾਹ ਲਈ ਆਲੇ ਦੁਆਲੇ ਦੀਆਂ ਕੌਮਾਂ ਦੀਆਂ ਬੋਲੀਆਂ ਦਾ ਗਿਆਨ ਬਹੁਤ ਜ਼ਰੂਰੀ ਨਹੀਂ ਹੈ ? ਪਰ ਤੁਸੀਂ ਤਾਂ ਮੈਨੂੰ ਕੇਵਲ ਅਰਬੀ ਹੀ ਲਿਖਣੀ ਪੜ੍ਹਨੀ ਸਿਖਾਈ, ਇਸ ਗੱਲ ਵੱਲ ਧਿਆਨ ਨਾਂ ਦਿੰਦੇ ਹੋਏ ਕਿ ਬਾਦਸ਼ਾਹ ਲਈ ਹੋਰ ਕਿੰਨੇ ਹੀ ਵਿਸ਼ਿਆਂ ਦੀ ਲੋੜ ਹੈ। ਤੁਸੀਂ ਇਹ ਖਿਆਲ ਕੀਤਾ ਕਿ ਮੈਨੂੰ ਵਿਆਕਰਣ ਦਾ ਗਿਆਨ ਹੀ ਲੋੜੀਂਦਾ ਸੀ। " ਉਹ ਕਹਿੰਦਾ ਗਿਆ, "ਕੀ ਨਮਾਜ਼ ਦਾ ਪੜ੍ਹਨਾ, ਕਾਨੂੰਨ ਅਤੇ ਵਿਗਿਆਨਾਂ ਦਾ ਗਿਆਨ, ਕੇਵਲ ਅਰਬੀ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ ? ਮੈਨੂੰ ਪੂਰੀ ਤਰ੍ਹਾਂ ਯਾਦ ਹੈ ਕਿ ਤੁਸੀਂ ਕਈ ਸਾਲਾਂ ਵਿੱਚ ਮੇਰੇ ਦਿਮਾਗ਼ ਨੂੰ ਸੁਸਤ

ਤੇ ਪਾਗਲ ਮਸਲਿਆਂ ਨਾਲ ਜਿਨ੍ਹਾਂ ਦਾ ਹਲ ਮਨ ਨੂੰ ਕੋਈ ਸੰਤੁਸ਼ਟਤਾ ਨਹੀਂ ਸੀ ਦੇ ਸਕਦਾ, ਨਾਲ ਤੰਗ ਕੀਤਾ, ਨਾਲੇ ਉਨ੍ਹਾਂ ਮਸਲਿਆਂ ਨਾਲ ਵੀ ਜੋ ਜੀਵਾਂ ਦੇ ਕਰਤੱਵਾਂ ਲਈ ਲਾਭਦਾਇਕ ਨਹੀਂ ਸਨ। ਜਦ ਮੈਂ ਤੁਹਾਡੇ ਪਾਸੋਂ ਚਲਾ ਗਿਆ ਤਾਂ ਮੈਂ ਆਪਣੇ ਗਿਆਨ ਉੱਤੇ ਇਸ ਤੋਂ ਵੱਧ ਘੁਮੰਡ ਨਹੀਂ ਸੀ ਕਰ ਸਕਦਾ ਕਿ ਮੈਂ ਇਨ੍ਹਾਂ ਅਪ੍ਰਚਲਿਤ ਸੰਕੇਤਾਂ ਰਾਹੀਂ ਕਿਸੇ ਪੜ੍ਹੇ ਲਿਖੇ ਵਿਅਕਤੀ ਦਾ ਹੌਸਲਾ ਢਾਹ ਸਕਦਾ। ਜੇ ਤੁਸੀਂ ਮੈਨੂੰ ਉਹ ਫਲਸਫਾ ਪੜ੍ਹਾਉਂਦੇ ਜੋ ਮਨ ਨੂੰ ਤਰਕਸ਼ੀਲ ਬਣਾਉਂਦਾ ਅਤੇ ਪੱਕੀ ਦਲੀਲ ਤੋਂ ਬਿਨ੍ਹਾਂ ਕਿਸੇ ਹੋਰ ਗੱਲ ਨਾਲ ਸੰਤੁਸ਼ਟ ਨਾ ਹੁੰਦਾ, ਜੇ ਕਰ ਤੁਸ਼ੀ ਮੈਨੂੰ ਮਨੁੱਖਾਂ ਦੇ ਸੁਭਾਵਾਂ ਦਾ ਗਿਆਨ ਦਿੰਦੇ, ਮੈਨੂੰ ਮੁੱਢਲੇ ਅਸੂਲਾਂ ਤੋਂ ਅਗਵਾਈ ਲੈਣ ਦਾ ਆਦੀ ਬਣਾਉਂਦੇ, ਮੈਨੂੰ ਬ੍ਰਹਮੰਡ ਤੇ, ਇਸ ਦੇ ਭਾਗ ਦੀ ਬਾਕਾਇਦਾ ਚਾਲ ਢਾਲ ਅਤੇ ਕਰਮ ਦਾ ਪੂਰਾ ਅਤੇ ਉਚੇਰਾ ਗਿਆਨ ਦਿੰਦੇ, ਤਾਂ ਮੈਂ ਤੁਹਾਡਾ ਉਸ ਤੋਂ ਵੀ ਵਧ ਧੰਨਵਾਦੀ ਹੁੰਦਾ ਜਿਨ੍ਹਾਂ ਕਿ ਸਿਕੰਦਰ ਅਰਸਤੂ ਦਾ ਹੋਇਆ।" (ਸੁਹਿਰਦ ਪਾਠਕ ਇਸ ਉਪਰ ਲਿਖੇ ਪੰਜਾਬੀ ਉਲਥੇ ਨੂੰ ਡਾ ਤਾਰਾਚੰਦ ਦੀ ਰਚਿਤ ਪੁਸਤਕ "ਭਾਰਤੀ ਸੁਤੰਤਰਤਾ ਅੰਦੋਲਨ ਦਾ ਇਤਿਹਾਸ ਭਾਗ ਪਹਿਲਾ" ਦੇ ਪੰਨਾ 356 ਉਪਰ ਦੇਖ ਸਕਦੇ ਹਨ)

ਔਰੰਗਜੇਬ ਦੀ ਸਪੀਚ ਪੜ੍ਹਨ ਤੋਂ ਬਾਅਦ ਮੇਰੇ ਖ਼ਿਆਲਾਂ ਵਿੱਚ ਮੌਲਾਨਾ ਮੁਹੀ ਉਲਦੀਨ ਸਾਹਿਬ ਦੀ ਯਾਦ ਆਈ, ਉਹ ਕੰਵਰ ਬਿਕਰਮ ਸਿੰਘ (ਕਪੂਰਥਲਾ) ਦੇ ਅਰਬੀ-ਫਾਰਸੀ ਦੇ ਉਸਤਾਦ ਸਨ। ਇਕ ਦਫ਼ਾ ਜਦ ਉਹ ਹਜ ਤੇ ਜਾਣ ਲਗੇ ਸਨ ਤਾਂ ਉਹ ਕੰਵਰ ਸਾਹਿਬ ਨੂੰ ਜਾਣ ਤੋ ਪਹਿਲਾਂ ਮਿਲਣ ਆਏ ਤੇ ਉਨ੍ਹਾਂ ਨੂੰ ਇਹ ਆਖਰੀ ਸਬਕ ਪੜ੍ਹਾਇਆ,

"ਸਿੱਖ ਧਰਮ ਸਿਰਫ਼ 170-175 ਸਾਲ ਪੁਰਾਣਾ ਧਰਮ ਹੈ। ਤੁਹਾਡਾ ਪਿਛੋਕੜ ਜੰਗਾਂ ਤੇ ਸ਼ਹਾਦਤਾਂ ਵਿੱਚ ਗੁਜ਼ਰਿਆ ਹੈ। ਤੁਹਾਡੇ ਪਿਛੋਕੜ ਨੂੰ ਸਦਾ ਯਾਦ ਰਖਣ ਲਈ, ਤੁਹਾਡੇ ਸ਼ਹੀਦਾਂ ਦੇ ਕੋਈ ਐਸੇ ਸਮਾਰਕ, ਰਣਜੀਤ ਰਾਜ ਵੇਲੇ ਨਹੀਂ ਬਣਾਏ ਗਏ ਜਿਹੜੇ ਆਉਣ ਵਾਲੀ ਨਸਲਾਂ ਦਾ ਮਾਰਗ ਦਰਸ਼ਨ ਕਰ ਸਕਣ। ਤੁਹਾਡੇ ਅਣਗਿਣਤ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਤੁਹਾਡੀਆਂ ਮਿਸਲਾਂ ਨੂੰ ਰਾਜ ਪਾਠ ਮਿਲ ਸਕੀਆਂ। ਪਰ ਜੇ ਤੁਸੀਂ ਆਪਣੇ ਬਜ਼ੁਰਗਾਂ ਦੀਆਂ ਕੁਰਬਾਨੀਆਂ ਨੂੰ ਜੋ ਤੁਹਾਡੀ ਤਾਕਤ ਦਾ ਸੋਮਾਂ ਹਨ ਯਾਦਗਾਰ ਦੇ ਤੌਰ ਤੇ ਨਾ ਸਾਂਭਿਆ ਤਾਂ ਆਉਣ ਵਾਲੀਆਂ ਨਸਲਾਂ ਆਪਣੇ ਧਰਮ ਤੋਂ ਉਕਤਾਹਟ ਮਹਿਸੂਸ ਕਰਨ ਲੱਗ ਪੈਣਗੀਆਂ। ਤਾਂ ਉਸ ਵੇਲੇ ਤੁਸੀਂ ਇਕ ਕੰਮਜ਼ੋਰ ਕੌਮ ਬਣਕੇ ਇਸ ਸਰਜ਼ਮੀਨ 'ਤੇ ਰਹਿਣ ਲਈ ਮਜਬੂਰ ਹੋਵੋਗੇ। ਕੰਮਜ਼ੋਰ ਕੌਮਾਂ ਬਹੁਤੀ ਦੇਰ ਤਕ ਜਿੰਦਾ ਨਹੀਂ ਰਹਿ ਸਕਦੀਆਂ। ਬੰਦਾ ਬਹਾਦਰ ਤੇ ਉਸਦੇ ਨਾਲ ਹੋਏ 800 ਸ਼ਹੀਦਾਂ ਦਾ ਜ਼ਿਕਰ ਢੁਕਵੇਂ ਤਰੀਕੇ ਨਾਲ ਆਪਣੇ ਲੋਕਾਂ ਵਿੱਚ ਕਰੋ। ਵਿਦਵਾਨ ਆਮ ਤੌਰ ਤੇ ਬੰਦਾ ਬਹਾਦਰ ਬਾਰੇ ਗੱਲਾਂ ਕਰਦੇ ਹਨ ਕਿ ਪੰਜਾਬ ਦੇ ਕਿਸੇ ਸ਼ਹਿਰ ਵਿੱਚ ਵੀ ਉਸ ਬਹਾਦਰ ਦੇ ਨਾਮ ਦਾ ਇੱਕ ਵੀ ਸਮਾਰਕ ਨਜ਼ਰ ਨਹੀਂ ਆਉਂਦਾ। ਤੁਹਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸ ਯੋਧੇ ਬਾਰੇ ਜਾਣਕਾਰੀ ਹੋਣੀ ਚਹੀਦੀ ਹੈ ਕਿ ਕਿਸ ਤਰ੍ਹਾਂ ਇਕ ਆਦਰਸ਼ ਪੁਰਸ਼ ਨੇ ਪੰਜਾਬ ਦੀ ਧਰਤੀ ਤੇ ਪਹਿਲੀ ਵਾਰ ਸਿਖ ਰਾਜ ਕਾਇਮ ਕੀਤਾ ਸੀ ਤੇ ਲੋੜ ਪੈਣ ਤੇ ਹੱਸੂ ਹੱਸੂ ਕਰਦਾ ਇਹ ਯੋਧਾ ਸ਼ਹਾਦਤ ਦਾ ਜਾਮ ਪੀ ਗਿਆ। ਕੰਵਰ ਜੀ, ਤੁਸੀ ਆਪਣੀਂ ਜ਼ਿਮੇਵਾਰੀ ਨੂੰ ਸਮਝੋ, ਆਪਣੀ ਇਕ ਸੰਸਥਾ ਬਣਾਉ ਜੋ ਗੁਜ਼ਰੇ ਹੋਏ ਕੱਲ ਦੀ ਰਖਵਾਲੀ ਕ ਸਕੇ। ਅਜ ਦੀ ਪੀੜੀ ਦੀ ਤੁਹਾਥੋਂ ਇਹੋ ਮੰਗ ਹੈ।"

ਮੌਲਾਨਾ ਮੁਹਿਉਦੀਨ ਸਾਹਿਬ ਇਤਨਾ ਕੁ ਕਹਿ ਕੇ ਪਿਆਰ ਭਰੀਆਂ ਯਾਦਾਂ ਛੋੜ ਹਜ ਵੱਲ ਰਵਾਨਾ ਹੋ ਗਏ।

ਮੈਂ ਦੋਹਾਂ ਉਸਤਾਦਾਂ ਬਾਰੇ ਆਪਣਾ ਫੈਸਲਾ ਉਨ੍ਹਾਂ ਦੇ ਪੜਾਉਣ ਦੇ ਢੰਗ ਤੋਂ ਕੀਤਾ ਹੈ। ਮੇਰਾ ਫੈਸਲਾ ਪਾਠਕ ਜਾਣਦੇ ਹੀ ਹਨ। ਬਹੁਤ ਸਾਰੇ ਸਕੂਲ, ਕਾਲਜ ਤੇ ਲਾਇਬਰੇਰਿਆਂ ਖੋਲ੍ਹਣਾ ਹੁਣ ਮੇਰੀ ਸਰਕਾਰ ਦੀ ਪ੍ਰਾਥਮਿਕਤਾ ਹੈ।

—0—

# ਸਿੱਖ ਦੀ ਪਰਿਭਾਸ਼ਾ ਅਰਥਾਤ 'ਸਿੱਖ ਕਿਸ ਨੂੰ ਆਖਦੇ ਹਨ?

*ਬਲਬੀਰ ਸਿੰਘ.ਮੁਹਾਲੀ*
*99155 91814*

ਮਾਨਯੋਗ ਪਾਠਕੋ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਹੇਠ ਲਿੱਖੇ ਮੇਰੇ (ਲੇਖਕ) ਦੇ ਵਿੱਕਲੋਤਰੇ ਵਿਚਾਰ ਹਨ। ਲੇਖਕ, ਇੱਕ ਨਿਮਾਣਾ ਜਿਹਾ ਸਿੱਖ ਹੋਣ ਦੇ ਨਾਤੇ ਅਕਸਰ ਉਪੋਰਕਤ ... ਨੂੰ ਲੈ ਕੇ ਡੂੰਘੀ ਸੋਚ ਵਿੱਚ ਡੁੱਬ ਜਾਂਦਾ ਹੈ ਕਿ ਇਸ ਵਿਸ਼ੇ ਸੰਬੰਧੀ ਤਾਂ ਕਿਸੇ ਕਿਸਮ ਦੇ ਵਾਦ-ਵਿਵਾਦ ਦੀ ਕੋਈ ਗੁੰਜਾਇਸ਼ ਹੀ ਨਹੀਂ ਹੈ। ਫਿਰ ਵੀ ਸਾਡੇ ਅੱਜ ਦੇ ਆਗੂ, ਆਪੋ-ਆਪਣੀਆਂ ਸਿਆਸੀ ਰੋਟੀਆਂ ਸੇਕਣ ਖ਼ਾਤਰ, ਇਸ ਵਿਲੱਖਣ ਤੇ ਸਰਬ ਸਾਂਝੀਵਾਲਤਾ ਵਾਲੀ ਸਿੱਖ ਵਿਚਾਰਧਾਰਾ ਨੂੰ, ਨਾਂ ਸਿਰਫ਼ ਵੱਧਣ-ਫੁਲਣ 'ਚ ਰੁਕਾਵਟ ਬਣ ਰਹੇ ਹਨ ਬਲਕਿ ਇਸ ਨੂੰ ਨੁਕਸਾਨ ਵੀ ਪਹੁੰਚਾ ਰਹੇ ਹਨ। ਇਸ ਪ੍ਰਤਿਕਿਰਿਆ ਵਿੱਚ ਸਾਡੇ ਧਾਰਮਿਕ ਪ੍ਰਚਾਰਕ ਵੀ ਕੋਈ ਬਹੁਤ ਚੰਗੀ ਭੂਮਿਕਾ ਨਹੀਂ ਨਿਭਾ ਰਹੇ। ਉਹ ਵੀ ਇਕ-ਦੂਜੇ ਨਾਲੋਂ ਵੱਧ ਗਿਆਨਵਾਨ ਜਾਂ ਗੁਰੂ ਦੇ ਨੇੜੇ ਹੋਣ ਦਾ ਬੇਲੋੜਾ ਪ੍ਰਗਟਾਵਾ ਕਰਦੇ-ਕਰਦੇ, ਇਹ ਪ੍ਰਚਾਰਦੇ ਹਨ ਕਿ "ਸਿੱਖੀ 'ਚ ਦਾਖ਼ਲਾ ਲੈਣਾਂ ਹੈ ਤਾਂ ਪਹਿਲਾਂ ਅੰਮ੍ਰਿਤ (ਖੰਡੇ ਦੀ ਪਾਹੁਲ) ਛੱਕਣਾਂ ਜ਼ਰੂਰੀ ਹੈ", ਇਹ ਕਹਿ ਕੇ, ਅੱਜ ਦੇ ਪ੍ਰਚਾਰਕ, ਜਾਣੇ ਜਾਂ ਅਨਜਾਣੇ, ਸੰਗਤਾਂ ਨੂੰ ਸਚਾਈ ਤੋਂ ਦੂਰ ਲੈ ਜਾ ਰਹੇ ਹਨ। ਇਸ ਖ਼ਾਮੀ ਦੇ ਕਾਰਣ, ਕੁਝ ਵੀ ਹੋ ਸਕਦੇ ਹਨ। ਦਾਸ ਉਸ ਵਿਸ਼ੇ 'ਤੇ ਨਹੀਂ ਜਾ ਰਿਹਾ ਕਿਓਂ ਕਿ ਇਹ ਆਪਣੇ-ਆਪ 'ਚ ਹੀ ਬਹੁਤ ਵੱਡਾ ਵਿਸ਼ਾ ਹੈ।

ਮੇਰੀ (ਲੇਖਕ ਦੀ) ਸੋਚ ਅਨੁਸਾਰ, ਹਰ ਉਹ ਇਨਸਾਨ, ਜੋ ਵਾਹਦ ਇੱਕੋ-ਇੱਕ ਸਰਬ ਕਲਾ ਸਮਰਥ ਸ਼ਕਤੀ ਦੀ ਹੋਂਦ, ਜੋ ਹਰ ਸਮੇਂ ਜੀਵਾਂ ਅਤੇ ਕੁੱਦਰਤ ਦੇ ਸਾਰੇ ਤੱਤਾਂ ਦੀ ਉਤਪਤੀ ਕਰ ਰਹੀ ਹੈ, ਉਹਨਾਂ ਦੀ ਪਾਲਣਾਂ ਵੀ ਕਰ ਰਹੀ ਹੈ ਅਤੇ ਆਪਣੀ ਰਜ਼ਾ ਭਾਵ ਹੁਕਮਿ ਅਨੁਸਾਰ ਜੀਵਾਂ ਦਾ 'ਅੰਤ' ਵੀ ਕਰਦੀ ਰਹਿੰਦੀ ਹੈ। ਜਿਸ ਸ਼ਕਤੀ ਦਾ ਨਾਮਨਾਂ ਸਦੈਵ ਕਾਲ ਲਈ ਹੋਂਦ 'ਚ (ਸਤਿ ਨਾਮੁ) ਹੈ, ਜਿਸ ਸ਼ਕਤੀ ਨੇ ਸਾਰੀ ਕਾਇਨਾਤ ਦੀ ਘਾੜ੍ਹਤ ਘੜ੍ਹੀ ਹੈ ਅਤੇ ਘੜ੍ਹ ਕੇ ਉਸ ਵਿੱਚ ਪੁਰਖਿਆ ਹੋਇਆ ਹੈ (ਕਰਤਾ ਪੁਰਖੁ), ਜਿਹੜੀ ਸ਼ਕਤੀ ਨਿਰਭਉ ਹੈ, ਨਿਰਵੈਰੁ ਹੈ, ਸਮੇਂ ਦੀ ਪਾਬੰਦ ਨਹੀਂ ਹੈ, ਹਰ ਵੇਲੇ ਹਾਜ਼ਰ-ਨਾਜ਼ਰ ਹੈ (ਅਕਾਲ ਮੂਰਤਿ), ਜੋ ਸ਼ਕਤੀ ਜੂਨਾਂ 'ਚ ਨਹੀਂ ਆਉਂਦੀ-ਜਾਂਦੀ (ਅਜੂਨੀ) ਹੈ, ਜੋ ਆਪਣੇ-ਆਪ ਤੋਂ ਬਣੀ ਹੈ (ਸੈਭੰ) ਅਤੇ (ਗੁਰਪ੍ਰਸਾਦਿ) ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ, ਇਹ ਸ਼ਕਤੀ ਕੇਵਲ ਇਕੋ-ਇਕ ਹੈ ( )-"ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ॥"(ਅੰਗ 350), 'ਚ ਵਿਸ਼ਵਾਸ਼ ਰੱਖਦਾ ਹੈ।

ਜਿਹੜਾ ਵਿਅਕਤੀ ਧਰਮ ਦੀ ਕਮਾਈ ਕਰਦਾ ਹੈ (ਭਾਵ ਨੇਕ, ਸੱਚੀ-ਸੁੱਚੀ ਤੇ ਈਮਾਨਦਾਰੀ ਦੀ ਕਮਾਈ ਕਰਦਾ ਹੈ), ਕਿਰਤ ਕੋਈ ਵੀ ਹੋਵੇ, ਜਿਵੇਂ ਖੇਤੀ-ਬਾੜੀ ਕਰਦਾ ਹੋਵੇ, ਦੁਕਾਨਦਾਰੀ ਕਰਦਾ ਹੋਵੇ, ਛੋਟਾ ਜਾਂ ਵੱਡਾ ਕਾਰਖ਼ਾਨੇਦਾਰ ਹੋਵੇ ਜਾਂ ਕਾਰਖ਼ਾਨੇ 'ਚ ਕੰਮ ਕਰਦਾ ਹੋਵੇ ਤੇ ਭਾਵੇਂ ਸਾਫ਼ਟ-ਵੇਅਰ ਇੰਜੀਨੀਅਰ ਹੋਵੇ ਭਾਵ ਕਿੱਤਾ ਭਾਵੇਂ ਕੋਈ ਵੀ ਹੋਵੇ। 'ਨਾਮੁ' ਜਪਦਾ ਹੈ, 'ਨਾਮੁ' ਭਾਵੇਂ ਕੋਈ ਵੀ ਹੋਵੇ ਜਿਵੇਂ, 'ਰਾਮ', 'ਰਹੀਮ', 'ਅਲਾਹ', 'ਗੋਬਿੰਦ', 'ਨਾਰਾਇਣ', 'ਗੋਪਾਲ', 'ਹਰੀ', 'ਬੀਠਲ', 'ਅਕਾਲ ਪੁਰਖ', 'ਵਾਹਿਗੁਰੂ', 'ਸਤਿਨਾਮ', ਆਦਿ ਜਪਦਾ ਹੈ "ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥"(ਪੰ.885)। ਜਿਹੜਾ ਮਨੁੱਖ, ਕਿਸੇ ਹੋਰ ਦੇਵੀ-ਦੇਵਤੇ, ਮੜ੍ਹੀਆਂ-ਮਸਾਣਾਂ, ਮੂਰਤੀਆਂ-ਬੁੱਤਾਂ, ਕਬਰਾਂ ਜਾਂ ਮਜ਼ਾਰਾਂ ਆਦਿ ਨੂੰ ਨਹੀਂ ਪੂਜਦਾ ਤੇ ਕੋਈ ਹੋਰ ਅਨਮਤੀ ਕਰਮ-ਕਾਂਡ ਨਹੀਂ ਕਰਦਾ, ਕੇਵਲ ਉੱਪਰ ਦੱਸੇ 'ਨਾਮੁ' ਦਾ ਜਾਪ (ਸਿਮਰਨ, ਸਿਫ਼ਤਿ-ਸਾਲਾਹ) ਕਰਦਾ ਹੋਵੇ ਅਤੇ

ਕਿਰਤ ਕਮਾਈ 'ਚੋਂ ਲੋੜ-ਵੰਦਾਂ ਨਾਲ ਵੰਡ ਕੇ ਛੱਕਦਾ ਹੋਵੇ, "ਗੁਰੂ ਕੀ ਗੋਲਕ, ਗ਼ਰੀਬ ਦਾ ਮੂੰਹ", ਦੇ ਸਿੱਖ ਸਿਧਾਂਤ ਦਾ ਪਾਲਣ ਕਰਦਾ ਹੋਵੇ। (ਉਸ ਨੇ ਹਾਲੀ 'ਕੇਸ' ਰੱਖੇ ਹਨ ਜਾਂ ਨਹੀਂ ਰੱਖੇ ਹੋਏ, ਕਿਸੇ ਵੀ ਦੇਸ਼ ਦਾ ਨਿਵਾਸੀ ਹੈ, ਕਿਸੇ ਕੁੱਲ, ਕਿਸੇ ਅਖੌਤੀ ਜਾਤਿ-ਬਰਾਦਰੀ ਵਿੱਚੋਂ ਹੈ, ਕਿਸੇ ਰੰਗ ਜਾਂ ਨਸਲ ਦਾ ਹੈ, ਪੁਰਸ਼ ਹੈ ਜਾਂ ਇਸਤਰੀ ਹੈ). ਗੁਰੂ ਨਾਨਕ ਦੇ ਮੁੱਢਲੇ ਸਿਧਾਂਤ-"ਕਿਰਤ ਕਰੋ, ਨਾਮੁ ਜਪੋ, ਵੰਡ ਛੱਕੋ" 'ਤੇ ਪੂਰਾ ਉਤਰਦਾ ਹੈ, ਉਹ 'ਸਿੱਖ' ਅਖਵਾਉਂਦਾ ਹੈ।

ਦਾਸ ਇੱਥੇ ਸਪੱਸ਼ਟ ਕਰ ਦੇਣਾਂ ਚਾਹੁੰਦਾ ਹੈ ਕਿ ਜਿਸ ਪ੍ਰਾਣੀ ਨੇ ਪਹਿਲਾਂ ਕੇਸ ਰੱਖੇ ਹੋਏ ਹਨ ਭਾਵ 'ਸਿੰਘ'ਸੱਜਿਆ ਹੋਇਆ ਹੈ ਅਤੇ ਬਾਅਦ 'ਚ ਕੇਸਾਂ ਦੀ ਬੇਹੁਰਮਤੀ ਕਰਦਾ ਹੈ, ਉਹ ਸਿੱਖ ਤਾਂ ਰਹਿੰਦਾ ਹੀ ਹੈ ਜੇ ਕਰ ਉਪਰੋਕਤ ਸ਼ਰਤਾਂ ਪੂਰੀਆਂ ਕਰਦਾ ਹੈ, ਪਰ ਪਤਿੱਤ ਸਿੱਖ ਅਖਵਾਏਗਾ (ਜਿਹੜਾ ਸਿੰਘ, ਉਚਾਈ ਤੋਂ ਨਿਵਾਉਣ ਵੱਲ ਭਾਵ ਮਾਨਸਿਕ ਤੌਰ 'ਤੇ ਹੇਠਾਂ ਆ ਜਾਵੇ, ਉਸਨੂੰ 'ਪਤਿੱਤ' ਆਖਦੇ ਹਨ)।

ਲੇਖਕ ਇਹ ਵੀ ਸਮਝਦਾ ਹੈ ਕਿ ਸ਼ਾਇਦ ਬਹੁਤ ਸਾਰੇ ਪਾਠਕ, ਮੇਰੇ ਨਾਲ ਸਹਿਮਤ ਨਹੀਂ ਹੋਣਗੇ। ਪਰ ਉਹਨਾਂ ਨੂੰ ਇਸ ਵਿਸ਼ੇ ਪ੍ਰਤੀ ਸਹਿਮਤੀ ਲਈ ਆਪਣੇ ਨਿੱਜੀ ਜੀਵਨ ਦੀਆਂ ਕੁੱਝ ਹੱਡ-ਬੀਤੀਆਂ, ਉਹਨਾਂ ਪਾਠਕਾਂ, ਜੋ ਨਿਰੋਲ ਸੱਚ ਸਮਝਣ ਲਈ ਸੰਜੀਦਾ ਹਨ, ਤਸੱਲੀ ਜ਼ਰੂਰ ਕਰਵਾ ਦੇਣਗੀਆਂ:-

ਮੇਰੇ ਸਤਿਕਾਰਯੋਗ ਪਿਤਾ ਜੀ ਦੇ ਇੱਕ ਸ਼ਾਗਿਰਦ ਸਨ- ਪੰਡਿਤ ਗਿਆਨ ਚੰਦ ਜੀ, ਜਿਨ੍ਹਾਂ ਨਾਲ ਸਾਡਾ ਸਾਰਾ ਪਰਿਵਾਰ, ਬੜੇ ਪਿਆਰ-ਸਤਿਕਾਰ ਨਾਲ ਵਿਚਰਦਾ ਰਿਹਾ ਹੈ। ਉਹ ਸਵੇਰੇ ਸ਼ਾਮ, ਨਿੱਤਨੇਮ ਭਾਵ ਜਪੁਜੀ ਸਾਹਿਬ ਅਤੇ ਸੋ-ਦਰੁ (ਰਹਿਰਾਸ) ਬਾਣੀ ਦਾ ਪਾਠ, ਬੜੀ ਸ਼ਰਧਾ-ਭਾਵਨਾਂ ਅਤੇ ਨੇਮ ਨਾਲ ਕਰਦੇ ਸਨ। ਇਸ ਦੇ ਨਾਲ-ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਹਿਜ ਪਾਠ, ਸੈਂਚੀਆਂ ਤੋਂ ਕਰਦੇ ਰਹਿੰਦੇ ਸਨ। ਇਕ ਵਾਰ, ਦਾਸ ਬਚਪਨ 'ਚ ਆਪਣੇ ਪਿਤਾ ਜੀ ਨਾਲ ਉਹਨਾਂ ਦੇ ਘਰ ਭਾਵ ਨਿਵਾਸ-ਅਸਥਾਨ ਗਏ, ਤਾਂ ਉਹ ਸਹਿਜ ਪਾਠ ਕਰ ਰਹੇ ਸੀ। ਥੋੜ੍ਹੀ ਦੇਰ ਬਾਅਦ ਸਾਡੇ ਕੋਲ ਆ ਕੇ ਬੈਠ ਗਏ ਤੇ ਸੁੱਖ-ਸਾਂਦ ਪੁੱਛਣ ਤੋਂ ਬਾਅਦ, ਪਿਤਾ ਜੀ ਨੇ ਪੁੱਛਿਆ, ਕਿਸ ਮੰਗ ਨੂੰ ਮੁੱਖ ਰੱਖ ਕੇ, ਪਾਠ ਰੱਖਿਆ ਹੈ ? ਪਿਤਾ ਜੀ ਨੇ ਇਹ ਸੋਚ ਕੇ ਪੁੱਛਿਆ ਕਿ ਇਹਨਾਂ ਤੋਂ ਕਿਸੇ ਰਿਸ਼ਤੇਦਾਰ ਨੇ ਪੈਸਾ ਉਧਾਰੀ ਚੁੱਕਿਆ ਹੋਇਆ ਸੀ ਤੇ ਉਹ ਵਾਪਸ ਨਹੀਂ ਸੀ ਕਰ ਰਿਹਾ ਤੇ ਸ਼ਾਇਦ ਇਸ ਮੁਸ਼ਕਿਲ ਤੋਂ ਛੁੱਟਕਾਰੇ ਦੀ ਮੰਗ ਨੂੰ ਮੁੱਖ ਰੱਖ ਕੇ, ਪਾਠ ਰੱਖਿਆ ਹੋਵੇਗਾ ਜਿਵੇਂ ਆਮ ਤੌਰ 'ਤੇ ਅਸੀਂ-ਤੁਸੀਂ ਸਾਰੇ ਕਰਦੇ ਹਾਂ। ਪਰ ਪੰਡਤ ਜੀ ਦਾ ਜਵਾਬ ਤਾਂ ਕੁਝ ਹੋਰ ਹੀ ਸੀ, ਜੋ ਮੈਂ ਆਪਣੇ ਜੀਵਨ ਕਾਲ 'ਚ ਨਹੀਂ ਭੁੱਲ ਸਕਦਾ। ਉਹਨਾਂ ਦਾ ਜਵਾਬ ਸੀ, "ਨਹੀਂ ਸਰਦਾਰ ਜੀ, ਮੈਂ ਤਾਂ 'ਸਰਬੱਤ ਦੇ ਭਲੇ' ਵਾਸਤੇ ਪਾਠ ਰੱਖਿਆ ਹੈ। ਹੁਣ ਤੁਸੀਂ ਪੰਡਤ ਜੀ ਨੂੰ 'ਸਿਖ ਕਹੋਗੇ ਜਾਂ ਹਿੰਦੂ', ਕਿਓਂ ਕਿ ਉਹਨਾਂ ਨੇ ਕੇਸ ਤਾਂ ਰੱਖੇ ਹੋਏ ਨਹੀਂ ਸਨ ਤੇ ਨਾਲੇ ਮਾਲਾ ਫੇਰਦੇ ਸਮੇਂ ਰਾਮ-ਰਾਮ ਦਾ ਨਾਮ ਉਚਾਰਦੇ ਸਨ।

ਇਕ ਹੋਰ ਹੱਡ-ਬੀਤੀ: "ਅਸੀਂ ਸੰਨ 1955 ਤੋਂ ਲੈ ਕੇ 1984 ਤੱਕ, ਦਿੱਲੀ 'ਚ ਰਾਣਾ ਪਰਤਾਪ ਬਾਗ਼ ਕਾਲੋਨੀ ਦੇ ਨਿਵਾਸੀ ਰਹੇ ਹਾਂ ਅਤੇ ਸਾਡੇ ਗਵਾਂਢ 'ਚ ਦੋ ਸੱਕੇ ਭਰਾ, ਸ੍ਰ. ਪ੍ਰੀਤਮ ਸਿੰਘ ਅਤੇ ਸ਼੍ਰੀ ਬੂਟਾ ਰਾਮ ਜੀ ਰਹਿੰਦੇ ਸਨ।ਬੂਟਾ ਰਾਮ ਨੇ ਕੇਸ ਨਹੀਂ ਸੀ ਰੱਖੇ ਹੋਏ ਤੇ ਉਹ ਉਮਰ ਵਿੱਚ ਪ੍ਰੀਤਮ ਸਿੰਘ ਨਾਲੋਂ ਵੱਡੇ ਸਨ। ਦੇਸ਼ ਦੀ ਵੰਡ ਤੋਂ ਬਾਅਦ, ਪਿਸ਼ਾਵਰ ਤੋਂ ਦੋਵੇਂ ਰਿਫ਼ੂਜੀ ਬਣ ਕੇ ਆਏ ਹੋਏ ਸਨ।ਉਹ ਆਪਸ 'ਚ 'ਪਸ਼ਤੋ' ਭਾਸ਼ਾ ਬੋਲਦੇ ਸਨ। ਬੂਟਾ ਰਾਮ ਅਤੇ ਪ੍ਰੀਤਮ ਸਿੰਘ ਦੋਵੇਂ ਗੁਰਦੁਆਰੇ ਹੀ ਜਾਂਦੇ ਸਨ।ਬੂਟਾ ਰਾਮ ਜੀ ਕਦੀ ਮੰਦਰ ਨਹੀਂ ਸੀ ਜਾਂਦੇ। ਉਸ ਨੇ ਆਪਣੇ ਪੁੱਤਰ ਨੂੰ ਕੇਸਾਧਾਰੀ ਸਿੱਖ ਭਾਵ 'ਸਿੰਘ' ਸਜਾਇਆ ਹੋਇਆ ਸੀ। ਨਵੰਬਰ '84 ਦੀ ਸਿੱਖ ਨਸਲਕੁਸ਼ੀ (anti-Sikh riots) ਸਮੇਂ, ਮਹੱਲੇ ਦੇ ਹਿੰਦੂ ਪਰਿਵਾਰ, ਇਕੱਠੇ ਹੋ ਕੇ ਬੂਟਾ ਰਾਮ ਜੀ ਦੇ ਘਰ ਆ ਕੇ, ਉਸ ਨੂੰ ਕਹਿੰਦੇ, "ਤੂੰ ਆਪਣੇ ਪੁੱਤਰ ਦੀ ਜਾਨ ਬਚਾ ਲੈ ਤੇ ਉਸਦੇ ਵਾਲ (ਕੇਸ) ਜਲਦੀ ਨਾਲ ਕੱਟ ਦੇਹ, ਕਿੱਧਰੇ ਨੁਕਸਾਨ ਨਾ ਹੋ ਜਾਏ"। ਬੂਟਾ ਰਾਮ ਜੀ ਨੇ ਬਗ਼ੈਰ ਕੋਈ ਜਵਾਬ ਦਿੱਤੇ, ਹੱਥ ਜੋੜ ਕੇ ਸਿਰ ਹਿਲਾ ਦਿੱਤਾ। ਉਹ ਲੋਗ ਚਲੇ ਗਏ। ਦੋ-ਦਿਨ ਬਾਅਦ ਫਿਰ ਆਏ ਤੇ ਉਹੋ ਗੱਲ ਦੁਹਰਾਈ। ਬੂਟਾ ਰਾਮ ਜੀ ਨੇ ਹੱਥ ਜੋੜ ਕੇ, ਧੰਨਵਾਦ ਕਰ ਦਿੱਤਾ, ਪਰ ਕੇਸ ਕੱਟਣ ਵਾਲੀ ਕੋਈ ਹਰਕਤ ਨਹੀਂ ਕੀਤੀ। ਜਦ ਤੀਸਰੀ ਵਾਰ ਆਏ ਤਾਂ ਬੂਟਾ ਰਾਮ ਜੀ ਨੇ ਰੌਂਗੰਟੇ ਖੜੇ ਕਰਨ ਵਾਲੀ ਇੱਕ ਗੱਲ ਆਪਣੇ ਲਹਿਜੇ 'ਚ ਕਹਿ ਦਿੱਤੀ ਤੇ ਦਰਵਾਜ਼ਾ

ਬੰਦ ਕਰ ਦਿੱਤਾ। ਉਨ੍ਹਾਂ, ਪਤਾ ਕੀ ਜਵਾਬ ਦਿੱਤਾ, "ਹਿੱਕ ਵਾਰੀ ਮਰ ਜਾਸੀ, ਜ਼ਰ ਲੈਸਾਂ, ਰੋਜ਼-ਰੋਜ਼ ਮੇਰੀਆਂ ਅੱਖਾਂ ਅੱਗੇ ਮਰਸੀ, ਜ਼ਰਿਆ ਨਾਂਹ ਜਾਸੀ"।(ਭਾਵ ਇੱਕ ਵਾਰੀ ਮਰ ਜਾਏਗਾ ਤਾਂ ਬਰਦਾਸ਼ਤ ਕਰ ਲਵਾਂਗਾ,ਪਰ ਰੋਜ਼ ਰੋਜ਼ ਬਗੈਰ ਕੇਸਾਂ ਤੋਂ ਮੇਰੀਆਂ ਅਖਾਂ ਅੱਗੇ ਆਵੇਗਾ ਤਾਂ ਮੇਰੇ ਕੋਲੋਂ ਜ਼ਰਿਆ ਨਹੀਂ ਜਾਵੇਗਾ} ਹੁਣ ਇਸ ਮਹਾਂਪੁਰਖ ਨੂੰ ਕੀ ਆਖੋ ਗੇ- 'ਹਿੰਦੂ ਜਾਂ ਸਿੱਖ', ਕਿਓਂ ਕਿ ਬੂਟਾ ਰਾਮ ਜੀ ਨੇ ਕੇਸ਼ ਤਾਂ ਰੱਖੇ ਹੋਏ ਨਹੀਂ ਸਨ । ਦਾਸ ਕੋਲ ਬਹੁਤ ਸਾਰੀਆਂ ਉਦਾਹਰਨਾਂ ਹੋਰ ਵੀ ਹਨ, ਪਰ ਇਹ ਦੋ ਹੀ, ਸਿੱਖੀ ਨੂੰ ਸਮਝਣ ਵਾਸਤੇ ਬਹੁਤ ਹਨ।

ਕੁਝ ਪਾਠਕ ਸੋਚ ਰਹੇ ਹੋਣਗੇ ਕਿ ਇਹਨਾਂ ਵੀਰਾਂ ਨੂੰ 'ਸਹਿਜਧਾਰੀ' ਸਿੱਖ ਆਖਦੇ ਹਨ ਭਾਵ ਸਹਿਜੇ ਸਹਿਜੇ ਸਿੱਖੀ ਧਾਰਨ ਕਰਨ ਵਾਲਿਆਂ ਨੂੰ ਸਹਿਜਧਾਰੀ ਸਿੱਖ ਕਿਹਾ ਜਾਂਦਾ ਹੈ,ਪਰ ਦਾਸ ਇਥੇ ਸਨਿਮਰ ਬੇਨਤੀ ਕਰੇਗਾ ਕਿ ਕੇਸ ਰੱਖਣ ਨਾਲ ਪੂਰਾ ਸਿੱਖ ਨਹੀਂ ਬਣ ਜਾਂਦਾ, ਓਹ ਕੇਸ ਰੱਖਣ ਤੋਂ ਬਾਅਦ ਵੀ ਸਿੱਖੀ ਦੀਆਂ ਅਗਲੀਆਂ ਪੌੜੀਆਂ ਚੜ੍ਹ ਰਿਹਾ ਹੁੰਦਾ ਹੈ, ਤੇ ਉਹ ਸਹਿਜਧਾਰੀ ਸਿੱਖ ਹੀ ਰਹਿੰਦਾ ਹੈ, ਜਦੋਂ ਤੱਕ ਓਹ ਖਾਲਸੇ ਵਾਲੀ ਅਵਸਥਾ ਹਾਸਲ ਨਹੀਂ ਕਰ ਲੈਂਦਾ। ਸਿੱਖ ਦਾ ਤਾਂ ਅਰਥ ਹੀ ਇਹ ਹੈ ਕਿ ਮੈਂ ਸਿੱਖ ਰਿਹਾ ਹਾਂ ਤੇ ਮੈਨੂੰ ਕੁਝ ਨਹੀਂ ਆਉਂਦਾ।

ਗੁਰੂ ਨਾਨਕ ਸਾਹਿਬ ਨੇ ਤਕਰੀਬਨ 240 ਸਾਲ ਲਗਾ ਕੇ, 10 ਜਾਮਿਆਂ 'ਚ ਆ ਕੇ ਸਦੀਆਂ ਤੋਂ ਚਲੀ ਆ ਰਹੀ ਸਨਾਤਨੀ ਮਤਿ ਬਦਲ ਕੇ ਸਿੱਖ ਬਣਾਏ ਸਨ। ਗੁਰੁ-ਫੁਰਮਾਨ ਹੈ :"ਸਿਖੀ ਸਿਖਿਆ ਗੁਰ ਵੀਚਾਰਿ॥" (ਪੰ.465)। ਜੱਦ ਸਿੱਖ ਗੁਰਬਾਣੀ ਸੁਣਦਾ, ਸਮਝਦਾ ਅਤੇ ਵਿਚਾਰਦਾ ਹੈ, ਤਾਂ ਉਸ ਦੀ ਸਮਾਂ ਪਾ ਕੇ, ਅਵਸਥਾ ਉੱਚੀ ਹੋ ਜਾਂਦੀ ਹੈ, ਤਾਂ ਉਸਨੂੰ ਇੱਕ ਦਿਨ ਗਿਆਨ ਹੋ ਜਾਂਦਾ ਹੈ ਕਿ ਕੇਸ ਤਾਂ ਅਕਾਲ ਪੁਰਖੁ ਦੀ 'ਦੇਣ' ਹੈ ਅਤੇ ਉਸ ਦੇ ਹੁਕਮਿ 'ਚ ਰਹਿੰਦਿਆਂ ਉਸਨੂੰ ਕੱਟਣ-ਵੱਢਣ ਦੀ ਨਹੀਂ ਬਲਕਿ ਸੰਭਾਲ ਕਰਨ ਦੀ ਲੋੜ ਹੈ ਤਾਂ ਉਹ ਸਵੈ-ਇੱਛਾ ਜਾਂ ਥੋੜ੍ਹੀ ਜਿਹੀ ਪ੍ਰੇਰਨਾ ਸਦਕਾ 'ਸਿੰਘ' ਸੱਜ ਜਾਂਦਾ ਹੈ। ਉਪਰੰਤ, ਜਦੋਂ ਉਹ ਲਗਾਤਾਰ ਨਿੱਤਨੇਮ, ਸਾਧ-ਸੰਗਤਿ, ਸੇਵਾ-ਸਿਮਰਨ, ਸ਼ਬਦ-ਵਿਚਾਰ, ਗੁਰੁ-ਇਤਿਹਾਸ ਨਾਲ ਜੁੜਿਆ ਰਹਿੰਦਾ ਹੈ ਅਤੇ 'ਕਥਨੀ ਤੇ ਕਰਨੀ' ਦੇ ਧਾਰਨੀ, ਗੁਰਸਿੱਖੀ ਜੀਵਨ ਵਾਲੇ ਸਿੰਘਾਂ ਦੀ ਸੰਗਤਿ ਸਦਕਾ, ਅਵਸਥਾ ਹੋਰ ਉੱਚੀ ਹੋ ਜਾਂਦੀ ਹੈ। ਫਿਰ ਇੱਕ ਸਮਾਂ ਆਉਂਦਾ ਹੈ, ਉਸ ਦੇ ਅੰਦਰ ਆਪਣੇ ਆਪ ਨੂੰ ਗੁਰੂ ਪ੍ਰਤੀ ਸਮਰਪਿਤ ਹੋਣ ਦੀ ਭਾਵਨਾ ਜਾਗ ਉੱਠਦੀ ਹੈ ਤੇ ਉਹ ਅੰਮ੍ਰਿਤ ਦੀ ਭਾਲ ਕਰਦਾ ਹੈ ਭਾਵ ਉਸਦੇ ਅੰਦਰ, ਆਪਣਾ-ਆਪ ਵਾਰਨ ਦੀ ਭਾਵਨਾ ਉੱਠ ਖੜੌਂਦੀ ਹੈ ਅਤੇ ਤਨ-ਮਨ-ਧਨ, ਸੱਭ ਕੁੱਛ ਅਕਾਲ ਪੁਰਖੁ ਵਾਹਿਗੁਰੂ ਦਾ ਲੱਗਣ ਲੱਗ ਪੈਂਦਾ ਹੈ ਤੱਦ ਓਹ ਖੰਡੇ ਦੀ ਪਾਹੁਲ ਛੱਕ ਕੇ, ਖ਼ਾਲਸਾ ਸੱਜ ਜਾਂਦਾ ਹੈ।

ਦਾਸ ਦੀ ਉਪਰੋਕਤ ਕਹੀ ਗਈ ਵਿਚਾਰਧਾਰਾ ਦਾ ਪ੍ਰਮਾਣ, ਸਾਡੀ ਅਰਦਾਸ 'ਚੋਂ ਸਾਫ਼ ਝੱਲਕਦਾ ਹੈ,ਜਿਹੜੀ ਸੰਗਤੀ ਅਰਦਾਸ ਹਰ ਸਿੱਖ ਰੋਜ਼ਾਨਾ ਅਕਾਲ ਪੁਰਖੁ ਦੇ ਸਨਮੁੱਖ ਰਹਿ ਕੇ ਕਰਦਾ ਹੈ, ਉਸਦੀ ਬਣਤਰ ਤੇ ਤਰਤੀਬ ਵੱਲ ਪਹਿਲਾਂ ਅਤੇ ਫਿਰ ਸ਼ਬਦਾਵਲੀ ਵੱਲ ਝਾਤ ਮਾਰੀਏ ਤਾਂ ਗੱਲ ਬਿਲਕੁਲ ਸਪਸ਼ਟ ਹੋ ਜਾਏਗੀ।

ਸੱਭ ਤੋਂ ਪਹਿਲਾਂ ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਦੀ ਗੱਲ ਕਰਨ ਤੋਂ ਬਾਅਦ, ਗੱਲ ਕੀਤੀ ਜਾਂਦੀ ਹੈ- ਹੱਠੀਆਂ, ਜਪੀਆਂ, ਤਪੀਆਂ, ਜਿਹਨਾਂ ਨਾਮ ਜਪਿਆ, ਵੰਡ ਛਕਿਆ, ਦੇਗ਼ ਚਲਾਈ, ਤੇਗ਼ ਵਾਹੀ, ਦੇਖ ਕੇ ਅਣਡਿਠ ਕੀਤਾ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਬੋਲੋ ਜੀ ਵਾਹਿਗੁਰੂ। ਇਹ ਕਮਾਈ ਕਰਨ ਵਾਲਿਆਂ ਵਿੱਚ 'ਸਿੱਖ' ਵੀ, 'ਸਿੰਘ' ਵੀ ਤੇ 'ਖ਼ਾਲਸੇ' ਵੀ ਆ ਜਾਂਦੇ ਹਨ ਤੇ ਜਿਨ੍ਹਾਂ ਨੇ ਦੇਖ ਕੇ ਅਣਡਿਠ ਕੀਤਾ ਓਹਨਾਂ ਸਾਰੇ ਧਰਮੀ ਲੋਕਾਂ 'ਚ 'ਸਿੱਖ' ਵੀ ਤੇ 'ਗ਼ੈਰ-ਸਿੱਖ' ਵੀ, ਸਾਰੇ ਹੀ ਸ਼ਾਮਲ ਹਨ।

ਉਸ ਤੋਂ ਬਾਅਦ, ਗੱਲ ਕੀਤੀ ਹੈ, ਸਿਰਫ਼ ਸਿੰਘਾਂ ਤੇ ਸਿੰਘਣੀਆਂ ਦੀ, ਜਿਨ੍ਹਾਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਵਾਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਸਪਸ਼ਟ ਹੈ, ਗੱਲ ਸਿੱਖਾਂ ਦੀ ਨਹੀਂ, ਸਿੰਘਾਂ ਤੇ ਸਿੰਘਣੀਆਂ ਦੀ ਹੈ ਜੋ ਕੇਸਾਧਾਰੀ ਸਿੱਖ ਸਨ।

ਉਸ ਤੋਂ ਬਾਅਦ ਗੱਲ ਕੀਤੀ ਹੈ ਸਿਰਫ਼ ਤੇ ਸਿਰਫ਼ ਖ਼ਾਲਸੇ ਦੀ –'ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਦਾ ਸਦਕਾ, ਸਰਬ ਸੁਖ ਹੋਵੇ।ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ਼ ਤੇਗ਼ ਫਤਹਿ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ। ਇਹ ਸਾਰੀਆਂ ਮੰਗਾਂ ਖ਼ਾਲਸੇ ਵਾਸਤੇ ਹੋ ਰਹੀਆਂ ਹਨ।ਬੋਲ ਬਾਲੇ, ਖ਼ਾਲਸੇ ਵਾਸਤੇ ਮੰਗੇ ਗਏ। ਸਿੱਖਾਂ ਜਾਂ ਸਿੰਘਾਂ ਵਾਸਤੇ ਨਹੀਂ। ਰੱਛਿਆ ਰਿਆਇਤ ਖ਼ਾਲਸੇ ਵਾਸਤੇ ਮੰਗੀ ਗਈ ਹੈ, ਸਿੱਖਾਂ ਜਾਂ ਸਿੰਘਾਂ ਵਾਸਤੇ ਨਹੀਂ ਕਿਉਂਕਿ ਖ਼ਾਲਸੇ ਨੂੰ ਸਭ ਪ੍ਰਾਣੀ "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥(ਪੰ. 611) ਭਾਵ, ਭਾਈ ਘਨਈਯਾ ਜੀ ਦੀ ਅਵਸਥਾ 'ਚ ਪਹੁੰਚ ਚੁੱਕਾ ਹੁੰਦਾ ਹੈ।

ਹੁਣ ਅਗਲੇ ਪੜਾਅ ਵਿੱਚ ਗੱਲ ਸਿਰਫ਼ ਸਿੱਖਾਂ ਦੀ ਹੋ ਰਹੀ ਹੈ– "ਸਿੱਖਾਂ ਨੂੰ ਸਿੱਖੀ ਦਾਨ, 'ਸਿਖੀ ਦਾਨ' ਤੋਂ ਭਾਵ ਹੈ ਕਿ ਅਜੇ ਸਿੱਖੀ ਫਲਸਫ਼ੇ ਦੀ, ਸਿੱਖੀ ਸਿਧਾਂਤਾਂ ਦੀ ਪੂਰੀ ਤਰ੍ਹਾਂ ਸੋਝੀ ਨਹੀਂ ਹੋਈ, ਕਿਰਪਾ ਕਰ ਕੇ ਸੋਝੀ ਬਖ਼ਸ਼ੋ। ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ", ਦਾਨਾਂ ਸਿਰ ਦਾਨ, ਨਾਮੁ ਦਾਨ। ਹੁਣ ਇਹ ਸਾਰਾ ਕੁਝ ਜੋ ਅਸੀਂ ਗੁਰੂ ਦੀ ਹਾਜ਼ਰੀ ਵਿਚ ਅਕਾਲ ਪੁਰਖੁ (ਸਿਰਜਣਹਾਰ) ਤੋਂ ਮੰਗ ਰਹੇ ਹਾਂ ਤਾਂ ਬੜੀ ਸਹਿਜ ਅਵਸਥਾ ਵਿਚ ਆ ਕੇ ਵਿਚਾਰਨ ਤੇ ਸਮਝਣ ਦੀ ਲੋੜ ਹੈ। ਇਹ ਸਾਰੀਆਂ ਮੰਗਾਂ ਕੇਵਲ ਤੇ ਕੇਵਲ, ਸਿੱਖਾਂ ਵਾਸਤੇ ਹਨ, ਸਿੰਘਾਂ, ਸਿੰਘਣੀਆਂ ਅਤੇ ਖ਼ਾਲਸੇ ਵਾਸਤੇ ਨਹੀਂ ਹਨ।

ਉਪਰੋਕਤ ਮੰਗਾਂ 'ਚ ਅਸੀਂ ਮੰਗ ਰਹੇ ਹਾਂ–'ਕੇਸ ਦਾਨ'। 'ਕੇਸ ਦਾਨ' ਤੋਂ ਕੀ ਭਾਵ ਹੋਇਆ ? ਜੇ ਕਰ ਸਿੱਖ ਪਹਿਲਾਂ ਹੀ ਕੇਸਾਂ ਦਾ ਧਾਰਨੀ ਹੈ ਤਾਂ ਫਿਰ ਇਹ ਮੰਗ ਹੀ ਗ਼ਲਤ ਲੱਗਦੀ ਹੈ ਅਤੇ ਜੇ ਕਰ ਠੀਕ ਹੈ ਤਾਂ ਫਿਰ ਸਿੰਘਾਂ, ਸਿੰਘਣੀਆਂ ਜਾਂ ਖ਼ਾਲਸੇ ਵਾਸਤੇ ਕਿਓਂ ਨਹੀਂ ? ਗੱਲ ਸਪਸ਼ਟ ਹੈ ਕਿ ਸਿੱਖ ਜਾਂ ਤਾਂ ਪਹਿਲਾਂ ਕੇਸ ਰੱਖ ਨਹੀਂ ਰਿਹਾ ਜਾਂ ਅਧੂਰੇ ਰੱਖ ਰਿਹਾ ਹੈ। ਇਸੇ ਕਰ ਕੇ ਅਰਜ਼ੋਈ ਕੀਤੀ ਜਾਂਦੀ ਹੈ ਕਿ ਹੇ ਅਕਾਲ ਪੁਰਖ! ਸੋਝੀ ਬਖ਼ਸ਼ੋ ਤਾਂ ਜੋ ਕੇਸਾਂ ਦੀ ਮਹੱਤਤਾ ਸਮਝ ਆ ਜਾਵੇ ਤੇ ਸਿੱਖ ਕੇਸਾਂ ਦੇ ਧਾਰਨੀ ਬਣ ਜਾਣ। ਫਿਰ ਅਸੀਂ ਮੰਗਦੇ ਹਾਂ 'ਰਹਿਤ ਦਾਨ' ਕਿਓਂ ਕਿ ਸਿੱਖ ਅਜੇ ਪੂਰੀ ਰਹਿਤ ਮਰਿਆਦਾ ਵਿੱਚ ਨਹੀਂ ਹੈ ਅਤੇ ਜੇ 'ਰਹਿਤ ਮਰਿਆਦਾ' ਦਾ ਪਾਲਣ ਕਰ ਰਿਹਾ ਹੈ ਤਾਂ ਇਹ ਮੰਗ, 'ਖ਼ਾਲਸਾ ਜੀ' ਵਾਸਤੇ ਕਿਉਂ ਨਹੀਂ ਮੰਗੀ ਗਈ? ਉੱਤਰ ਹੈ, ਕਿਓਂ ਕਿ ਖ਼ਾਲਸਾ ਤਾਂ ਰਹਿਤ ਮਰਿਆਦਾ ਦਾ ਪਹਿਲਾਂ ਹੀ ਧਾਰਨੀ ਹੋ ਚੁੱਕਾ ਹੈ। ਫਿਰ ਮੰਗ ਕੀਤੀ ਹੈ 'ਬਿਬੇਕ' ਦੀ,ਬਿਬੇਕ ਤੋਂ ਭਾਵ ਹੈ, ਬਿਬ+ਏਕ ਦਾ ਅਰਥ ਸਮਝਣਾ ਜ਼ਰੂਰੀ ਹੈ। ਬਿਬ+ ਏਕ 'ਦੋ' ਤੇ '' ਦਾ ਮਤਲਬ 'ਇੱਕ', ਭਾਵ ਸਿਖ ਦਾ ਮਨ ਅਜੇ ਦੋ–ਫਾੜ (ਦੋ–ਚਿੱਤਾ) ਹੈ, ਜਪੁਜੀ ਵੀ ਪੜ੍ਹਦਾ ਹੈ, ਗੁਰਦੁਆਰੇ ਜਾਂਦਾ ਹੈ, ਅਤੇ ਕਦੀ ਕਦੀ ਮੰਦਰ ਵੀ ਚਲਾ ਜਾਂਦਾ ਹੈ। ਵਿਚੋਂ ਵਿਚੋਂ ਕਰਮ–ਕਾਂਡ ਵੀ ਕਰ ਲੈਂਦਾ ਹੈ, ਲੇਕਿਨ ਬਹੁਤਾ ਝੁਕਾਅ ਸਿੱਖੀ ਸਿਧਾਂਤਾਂ ਵੱਲ ਹੈ।ਫਿਰ ਆਉਂਦਾ ਹੈ 'ਵਿਸਾਹ ਦਾਨ', 'ਭਰੋਸਾ ਦਾਨ' ਭਾਵ ਅੱਜੇ ਸਿੱਖਾਂ ਦਾ ਪੂਰੀ ਤਰ੍ਹਾਂ ਭਰੋਸਾ ਨਹੀਂ ਬਣਿਆ, ਭਾਵ ਵਿੱਚੋਂ ਮਨ ਡੋਲ ਜਾਂਦਾ ਹੈ। ਇਸ ਲਈ, ਕਿਰਪਾ ਕਰੋ ਤਾਂ ਜੋ ਪੂਰਨ ਭਰੋਸਾ ਬਣ ਆਵੇ।ਉਸ ਤੋਂ ਬਾਅਦ ਸੱਭ ਤੋਂ ਸਰਵੋਤਮ ਮੰਗ ਸਿੱਖ ਵਾਸਤੇ 'ਨਾਮੁ' ਦੀ ਹੈ। ਸਰਵੋਤਮ ਇਸ ਲਈ ਹੈ ਜੇ ਕਰ ਸਿੱਖ ਚੌਂਕੜੀ ਮਾਰ ਕੇ ਬੈਠ ਜਾਏ ਅਤੇ 'ਵਾਹਿਗੁਰੂ' (ਗੁਰ–ਮੰਤਰ) ਦਾ ਉਚਾਰਨ ਕਰੇ ਅਤੇ ਉਸ ਸ਼ਬਦ ਦੀ ਧੁੰਨ 'ਚ ਸੁਰਤਿ ਜੋੜ ਲਵੇ, "ਸਬਦੁ ਗੁਰੂ, ਸੁਰਤਿ ਧੁਨਿ ਚੇਲਾ॥"(ਅੰਗ.943) ਤਾਂ ਸਿੱਖ ਦਾ ਸਿੱਧਾ ਸੰਬੰਧ ਅਕਾਲ ਪੁਰਖੁ (ਪਰਮਾਤਮਾ) ਨਾਲ ਹੋ ਜਾਂਦਾ ਹੈ। ਬੱਸ ਫੇਰ ਬਾਕੀ ਦੀਆਂ ਮੰਗਾਂ ਆਪਣੇ ਆਪ, ਸੁੱਤੇ–ਸਿੱਧ ਪਰਵਾਨ ਹੋ ਜਾਂਦੀਆਂ ਹਨ। ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਤੋਂ ਨਿਜ਼ਾਤ ਮਿਲ ਜਾਂਦੀ ਹੈ ਅਤੇ ਖ਼ਾਲਸੇ ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਹੁਣ ਇਹ ਗੱਲ ਸਪੱਸ਼ਟ ਹੈ ਕਿ ਮਨੁੱਖ ਇਕ ਅਵਸਥਾ ਤੋਂ ਬਦਲ ਕੇ, ਦੂਸਰੀ ਅਵਸਥਾ 'ਚ ਜਾਣ ਲਈ ਤਿਆਰ ਹੈ, ਬੇਸ਼ੱਕ ਤੁਰੰਤ ਬਦਲਾਅ ਆ ਜਾਵੇ ਜਾਂ ਕੁਝ ਸਮਾਂ ਲੈ ਕੇ ਬਦਲਾਅ ਆਵੇ। ਇਹ, ਉਸਦੀ ਮਾਨਸਿਕ ਅਵਸਥਾ 'ਤੇ ਨਿਰਭਰ ਕਰਦਾ ਹੈ, ਕਈ ਵਾਰੀ ਇੱਕ

ਵਿਚਾਰਧਾਰਾ ਤੋਂ ਨਵੀਂ ਅਪਨਾਉਣ 'ਚ ਕਈ ਪੀੜ੍ਹੀਆਂ ਦਾ ਸਮਾਂ ਲੱਗ ਜਾਂਦਾ ਹੈ। (This is quite obvious because one is transforming from one thought-process to the another. Some people, who are having very strong Will-power are able to do so in short period and sometime it takes more than one generation to adopt the new ideology).

ਦਾਸ ਇੱਥੇ ਹੱਡ-ਬੀਤੀ ਦਾ ਪ੍ਰਮਾਣ ਦੇਣਾ ਮੁਨਾਸਿਬ ਸਮਝਦਾ ਹੈ। ਮੇਰੇ ਪਿਤਾ ਜਿਨ੍ਹਾਂ ਦਾ ਨਾਮ ਸ਼੍ਰੀ ਹਰੀ ਰਾਮ ਸੀ, ਨੇ 15-16 ਸਾਲ ਦੀ ਉਮਰ 'ਚ 1920-30 ਦੀ 'ਚੱਲ ਰਹੀ 'ਸਿੰਘ ਸਭਾ ਲਹਿਰ' ਦੇ ਪ੍ਰਚਾਰ ਦੌਰਾਨ, ਸਵੈ-ਇੱਛਾ ਨਾਲ ਸਿੱਖੀ ਧਾਰਨ ਕਰਦਿਆਂ ਹੋਇਆਂ ਸਿੰਘ ਸੱਜੇ ਅਤੇ ਫੇਰ ਅੰਮ੍ਰਿਤ ਦੀ ਦਾਤਿ ਵੀ ਹਾਸਲ ਕੀਤੀ। ਪਰ ਉਸ ਸਮੇਂ ਸਾਡੀ ਦਾਦੀ ਜੀ, ਇਕ ਵੇਲੇ ਮੰਦਰ ਤੇ ਦੂਜੇ ਵੇਲੇ ਗੁਰਦੁਆਰੇ ਨਿਤਾਪ੍ਰਤੀ ਜਾਂਦੇ ਰਹੇ ਆਪਣੇ ਅਖੀਰਲੇ ਵੇਲੇ ਤੱਕ। ਸਾਡੇ ਮਾਤਾ ਜੀ ਮੰਦਰ ਨਹੀਂ ਗਏ, ਸਿਰਫ਼ ਗੁਰਦੁਆਰੇ ਹੀ ਜਾਂਦੇ ਸਨ। ਪਰ, ਆਪਣੀ ਸਾਸੂ-ਮਾਂ ਭਾਵ ਸਾਡੇ ਦਾਦੀ ਜੀ ਦੇ ਬਾਕੀ ਸਨਾਤਨੀ ਪ੍ਰਭਾਵ ਉਹਨਾਂ 'ਤੇ ਕਾਫੀ ਦੇਰ ਚਲਦੇ ਰਹੇ। ਉਹ ਸਾਡੇ ਦਾਦਾ-ਦਾਦੀ ਜੀ ਦੇ ਸ਼ਰਾਧ ਵੀ ਕਰਦੇ ਸਨ ਅਤੇ ਕਰਵਾ ਚੌਥ ਦਾ ਵਰਤ ਵੀ ਰੱਖਦੇ ਰਹੇ। ਪਰ ਸਾਡੇ ਪੂਜਨੀਕ ਪਿਤਾ ਜੀ ਬਹੁਤ ਸੂਝਵਾਨ ਗੁਰਸਿੱਖ ਸਨ। ਉਹਨਾਂ ਨੇ ਗਿਆਨੀ ਦੀ ਪਰੀਖਿਆ (ਡਿਪਲੋਮਾ) ਵੀ ਪਾਸ ਕੀਤੀ ਹੋਈ ਸੀ। ਉਹ ਹਰ ਤਿਉਹਾਰ ਤੇ ਢੁੱਕਵੀਆਂ ਗੁਰਬਾਣੀ ਦੀਆਂ ਪੰਗਤੀਆਂ ਦੁਹਰਾਂਦੇ ਰਹਿੰਦੇ ਸਨ ਪਰ ਕਿਸੇ ਸਖ਼ਤੀ ਜਾਂ ਜ਼ਬਰਦਸਤੀ ਨਾਲ ਸਾਡੇ ਮਾਤਾ ਜੀ ਨੂੰ ਨਹੀਂ ਸੀ ਵਰਜਦੇ। ਹਾਂ, ਗੁਰੂ ਸਾਹਿਬ ਦੀ ਬਾਣੀ ਜੋ ਇਹਨਾਂ ਚੀਜ਼ਾਂ ਤੋਂ ਵਰਜਤ ਕਰਦੀਆਂ ਸਨ, ਦੁਹਰਾਂਦੇ ਰਹਿੰਦੇ ਸਨ। ਇਸਦਾ ਅਸਰ ਇਹ ਹੋਇਆ ਕਿ ਹੌਲੀ ਹੌਲੀ ਇੱਕ ਇੱਕ ਕਰ ਕੇ, ਮਾਤਾ ਜੀ ਨੇ ਸਵੈ-ਇੱਛਾ ਨਾਲ ਗੁਰਬਾਣੀ ਤੋਂ ਪ੍ਰਭਾਵਤ ਹੋ ਕੇ, ਉਪਰੋਕਤ ਅਨਮਤੀ ਸਾਰੇ ਕਰਮਕਾਂਡ ਇੱਕ-ਇੱਕ ਕਰ ਕੇ ਤਿਆਗ ਦਿੱਤੇ। ਅਖ਼ੀਰ ਸਾਡਾ ਮੌਜੂਦਾ ਸਾਰਾ ਪਰਿਵਾਰ, ਇਹਨਾਂ ਕਰਮਕਾਂਡਾਂ ਤੋਂ ਪੂਰੀ ਤਰ੍ਹਾਂ ਮੁਕਤ ਹੈ ਤੇ ਗੁਰੂ ਗ੍ਰੰਥ ਸਾਹਿਬ ਦੇ ਫਲਸਫ਼ੇ ਅਤੇ ਸੰਪੂਰਨ ਸਿੱਖ ਮਰਿਆਦਾ ਦਾ ਧਾਰਨੀ ਹੈ। ਕਹਿਣ ਦਾ ਭਾਵ, ਸਿੱਖੀ ਧਾਰਨ ਕਰਨਾ, ਸਿੰਘ ਸੱਜਣਾ ਤੇ ਖ਼ਾਲਸਾ ਹੋਣਾਂ ਇਕ slow process ਹੈ।

ਗੁਰੂ ਨਾਨਕ ਸਾਹਿਬ ਦੇ ਦਸਵੇਂ ਜਾਮੇ ਵਿੱਚ ਆਉਣ ਤੱਕ ਤਕਰੀਬਨ 200 ਸਾਲ ਲੱਗੇ। ਪੁਰਾਣੀਆਂ ਪਿਰਤਾਂ ਨੂੰ ਤੋੜ ਕੇ ਨਵੀਂ ਵਿਚਾਰਧਾਰਾ ਸਮਾਜ ਵਿਚ ਵਿਚਰਤ ਕਰਨ ਲਈ 8 ਤੋਂ 10 ਪੁਸ਼ਤਾਂ ਲੱਗੀਆਂ ਤੇ ਫਿਰ ਪਹਿਲਾਂ ਸੀਸ ਦੀ ਮੰਗ ਕੀਤੀ ਤੇ ਫਿਰ ਅੰਮ੍ਰਿਤ ਦੀ ਦਾਤਿ ਹਾਸਿਲ ਹੋਈ ਜਿਸ ਨੂੰ ਅੱਜ ਅਸੀਂ ਬੱਚਿਆਂ ਦੀ ਖੇਡ ਬਣਾ ਕੇ ਰੱਖ ਦਿੱਤਾ ਹੈ। ਸਿੱਖ ਹੋਣਾਂ, ਸਿੰਘ ਸੱਜਣਾਂ, ਅੰਮ੍ਰਿਤ ਛੱਕ ਕੇ ਖਾਲਸਾ ਹੋਣਾਂ, ਇਹ ਤਿੰਨੇ ਕ੍ਰਮਵਾਰ ਵੱਖਰੀਆਂ-ਵੱਖਰੀਆ ਅਵਸਥਾਵਾਂ ਹਨ। ਹੁਣ ਤੁਸੀਂ ਆਪ ਹੀ ਸੋਚੋ। ਕੀ ਸਿੱਖੀ 'ਚ ਦਾਖ਼ਲਾ ਲੈਣ ਲਈ, ਪਹਿਲਾਂ, ਅੰਮ੍ਰਿਤ ਛੱਕਣਾ ਜ਼ਰੂਰੀ ਹੈ ਜਾਂ ਪਹਿਲਾਂ ਸਿੱਖ ਤੇ ਸਿੰਘ ਬਣਨਾਂ ਜ਼ਰੂਰੀ ਹੈ ? ਜਿੰਨੀ ਸਿੱਖੀ ਸੌਖੀ ਸੀ, ਅੱਜ ਦੇ ਪ੍ਰਚਾਰਕਾਂ ਨੇ ਓਨੀ ਹੀ ਔਖੀ ਬਣਾ ਦਿੱਤੀ ਹੈ। ਪੁਰਾਤਨ ਸਮੇਂ ਵੱਲ ਧਿਆਨ ਮਾਰੀਏ ਤਾਂ ਕਿਸੇ ਅੰਮ੍ਰਿਤਧਾਰੀ ਦੇ ਦਰਸ਼ਨ ਕਰਦਿਆਂ ਹੀ, ਆਪਣੇ-ਆਪ ਹੱਥ ਜੁੜ ਜਾਂਦੇ ਤੇ ਸੀਸ ਝੁੱਕ ਜਾਂਦਾ ਸੀ, ਕਿਓਂਕਿ ਉਸ ਦਾ ਕਿਰਦਾਰ ਭਾਵ ਆਚਰਣ ਬਹੁਤ ਉੱਚਾ ਤੇ ਸੁੱਚਾ, ਕਥਨੀ ਤੇ ਕਰਨੀ ਵਾਲਾ ਹੁੰਦਾ ਸੀ। ਸੱਚ 'ਤੇ ਪਹਿਰਾ ਦੇਣ ਵਾਲਾ ਹੁੰਦਾ ਸੀ। ਜੇ ਉਸਦਾ ਆਪਣਾ ਪੁੱਤਰ ਜਾਂ ਭਰਾ ਵੀ ਗ਼ਲਤ ਹੋਵੇ, ਤਾਂ ਉਸਨੂੰ ਗ਼ਲਤ ਕਹਿਣ ਦੀ ਹਿੰਮਤ ਰੱਖਦਾ ਸੀ। ਹੋਰਨਾਂ ਵਾਸਤੇ ਚਾਨਣ-ਮੁਨਾਰਾ ਬਣਦਾ ਸੀ।

ਇਸ ਤਰ੍ਹਾਂ ਦੇ ਗ਼ੈਰ ਜ਼ਿੰਮੇਦਾਰਨਾਂ ਪਰਚਾਰ ਦਾ ਨਤੀਜਾ ਇਹ ਨਿਕਲਿਆਂ ਕਿ ਅੱਜ ਦਾ ਨੌਜਵਾਨ ਭੱਟਕ ਕੇ ਸਿੱਖੀ ਤੋਂ ਦੂਰ ਹੁੰਦਾ ਚਲਾ ਗਿਆ। ਅਸੀਂ ਸਿੱਖਾਂ ਦੇ ਘਰ ਜੋ ਨਵੀਂ ਪੀੜ੍ਹੀ ਆਈ ਉਸ ਨੂੰ ਸਿੱਖੀ ਨਾਲ ਜੋੜ ਕੇ ਨਹੀਂ ਰੱਖ ਸਕੇ ਤੇ ਜਿਹੜੀ ਨਵੀਂ ਭਰਤੀ ਸਨਾਤਨ ਮੱਤ 'ਚੋਂ ਸਿੱਖੀ ਵਿੱਚ ਸ਼ਾਮਲ ਹੋਣੀ ਸੀ {ਜਿਸ ਤਰ੍ਹਾਂ ਅਸੀਂ ਹੋਏ} ਉਸ ਨੂੰ ਵੀ ਦੂਰ ਕਰ ਦਿੱਤਾ, ਜੋ ਹੁਣ ਰਾਧਾਸੁਆਮੀ, ਨਿਰੰਕਾਰੀ ਜਾਂ ਅਖੌਤੀ ਸੱਚੇ ਸੌਦੇ ਵਰਗੀਆਂ ਸੰਸਥਾਵਾਂ ਦੇ ਮਗਰ ਲੱਗ ਗਏ ਚੁੱਕੇ ਹਨ ਤੇ ਅੱਗੋਂ ਵੀ ਲੱਗ ਰਹੇ ਹਨ।

ਸਿੱਖੀ ਦੇ ਪ੍ਰਚਾਰਕਾਂ ਪ੍ਰਤੀ ਬੇਨਤੀ: ਅੱਜ ਦਾ ਪ੍ਰਚਾਰਕ ਕਹਿੰਦਾ ਹੈ ਸਿੱਖੀ 'ਚ ਦਾਖ਼ਲਾ ਲੈਣਾ ਹੈ ਤਾਂ

ਗੱਲ ਹੋਈ, ਜੇ ਪਹਿਲੀ ਜਮਾਤ ਵਿਚ ਦਾਖਲਾ ਲੈਣਾ ਹੈ ਤਾਂ ਪਹਿਲਾਂ ਪੀ.ਐਚ.ਡੀ. (Phd) ਦੀ ਡਿਗਰੀ ਹਾਸਿਲ ਕਰ ਕੇ ਆਓ। ਅਸਲ 'ਚ, ਜਿੰਨੀ 'ਸਿੱਖੀ' ਸੌਖੀ ਹੈ ਉਤਨੀ ਹੀ ਔਖੀ ਕਰ ਕਰ ਦਿੱਤੀ ਹੈ। ਆਓ। ਸਿੱਖੀ ਦਾ ਪ੍ਰਚਾਰ, ਗੁਰੂ ਦੀ ਖ਼ੁਸ਼ੀ ਪ੍ਰਾਪਤ ਕਰਨ ਵਾਸਤੇ, ਈਮਾਨਦਾਰੀ ਨਾਲ ਕਰੀਏ ਕਿਓਂ ਕਿ ਅੱਜ ਦੀ ਪੜ੍ਹੀ ਲਿਖੀ ਨੌਜਵਾਨ ਪੀੜ੍ਹੀ, ਜੋ ਝੂਠ ਤੇ ਵੱਲ-ਫਰੇਬ ਤੋਂ ਉੱਪਰ ਉੱਠ ਕੇ, ਨਿਰੋਲ ਸੱਚ ਨਾਲ ਜੁੜਨਾਂ ਚਾਹੁੰਦੀ ਹੈ।ਜੇ ਘਾਟ ਹੈ ਤਾਂ ਚਾਨਣ-ਮੁਨਾਰੇ ਭਾਵ ਰਾਹ ਦੱਸਣ ਵਾਲੇ, ਉੱਚੇ-ਸੁੱਚੇ ਗੁਰਸਿੱਖੀ ਜੀਵਨ ਵਾਲੇ ਈਮਾਨਦਾਰ ਪ੍ਰਚਾਰਕਾਂ ਦੀ ਹੀ ਹੈ। ਅੱਜ ਜਿਹੜੀਆਂ ਸੰਸਥਾਵਾਂ ਨੇ ਇਹ ਪ੍ਰਚਾਰਕ-ਜ਼ੰਮੇਵਾਰੀ ਸੰਭਾਲਣੀ ਸੀ, ਆਪਣੇ ਮਿਸ਼ਨ ਤੋਂ ਪੂਰੀ ਤਰ੍ਹਾਂ ਥਿੜ੍ਹਕ ਚੁੱਕੀਆਂ ਹਨ ਤੇ ਇਸ ਸਮੇਂ ਸੱਚੇ-ਸੁੱਚੇ ਪ੍ਰਚਾਰਕਾਂ 'ਤੇ ਬਹੁਤ ਵੱਡੀ ਜ਼ਿੰਮੇਵਾਰੀ ਆ ਪਈ ਹੈ। ਪ੍ਰਚਾਰਕਾਂ ਦਾ ਆਪਸ ਵਿੱਚ ਤਾਲ-ਮੇਲ ਬਿਲਕੁਲ ਨਹੀਂ ਹੈ। ਇੱਕ ਵੱਡੇ ਉਪਰਾਲੇ ਦੀ ਲੋੜ ਹੈ ਤਾਂ ਕਿ ਬਚੇ-ਖੁਚੇ, ਸੱਚੇ-ਸੁੱਚੇ ਰਹਿ ਗਏ ਪ੍ਰਚਾਰਕਾਂ ਨੂੰ, ਹਉਮੈ ਨੂੰ ਤਿਆਗ ਕੇ, ਆਪਸੀ ਤਾਲਮੇਲ ਕਰ ਕੇ, ਇਸ ਜ਼ਿੰਮੇਵਾਰੀ ਨੂੰ ਸੰਭਾਲਣ ਦਾ ਉਦਮ ਕਰਨ ਦੀ ਲੋੜ ਹੈ। ਮੇਰੀ ਸੋਚ ਅਨੁਸਾਰ ਤਾਂ ਅਜੋਕੇ ਸਮੇਂ ਹਰ ਸਿੱਖ ਨੂੰ ਹੀ ਪ੍ਰਚਾਰਕ ਬਣਨਾਂ ਪਵੇਗਾ, ਇੰਜ ਜਾਪਦਾ ਹੈ।

ਆਮ ਸਿੰਘ ਸਭਾ ਗੁਰਦੁਆਰਿਆਂ ਦੇ ਪ੍ਰਬੰਧਕ-ਕਮੇਟੀਆਂ ਪ੍ਰਤੀ ਬੇਨਤੀ : ਗੁਰੂ ਗ੍ਰੰਥ ਸਾਹਿਬ ਦੀ ਤਾਬਿਆਂ ਕੇਵਲ ਅੰਮ੍ਰਿਤਧਾਰੀ ਸਿੰਘ ਹੀ ਬੈਠ ਸਕਦਾ ਹੈ। ਚੌਰ ਸਾਹਿਬ ਸਿਰਫ਼ ਅੰਮ੍ਰਿਤਧਾਰੀ ਹੀ ਕਰ ਸਕਦਾ ਹੈ। ਕੜਾਹ ਪ੍ਰਸ਼ਾਦ ਵਰਤਾਉਣ ਦੀ ਸੇਵਾ ਵੀ ਕੇਵਲ ਅੰਮ੍ਰਿਤਧਾਰੀ ਹੀ ਕਰ ਸਕਦਾ ਹੈ 'ਤੇ ਮੁੜ ਵਿਚਾਰ ਕਰੋ ਤੇ ਪ੍ਰੇਰਨਾਂ ਦੇ ਕੇ ਹਰ ਇੱਕ ਸ਼ਰਧਾਵਾਨ, (ਕੇਸਾਂ ਵਾਲਾ ਜਾਂ ਬਗ਼ੈਰ ਕੇਸਾਂ ਵਾਲਾ) ਨੂੰ ਨਾਂਹ ਸਿਰਫ਼ ਨੇੜੇ ਹੀ ਆਉਣ ਦੇਹੋ,ਬਲਕਿ ਨੇੜੇ ਲਿਆਉਣ ਦੀ ਵਿਉਂਤ ਬਣਾਓ। ਗੁਰੂ ਨਾਨਕ ਸਾਹਿਬ ਦਾ ਧਰਮ ਗੁਰੂ ਨਾਨਕ ਦੇ ਤਰੀਕੇ ਨਾਲ ਹੀ ਪਰਚਾਰੋ। ਪਤਿੱਤ ਹੋਏ ਬੱਚਿਆਂ ਨਾਲ ਨਫ਼ਰਤ ਕਰਨ ਦੀ ਥਾਂ, ਪਿਆਰ ਨਾਲ ਸੇਵਾ ਦੇ ਬਹਾਨੇ ਨਾਲ ਜੋੜ ਕੇ ਰੱਖੋ ਤਾਂ ਕਿ ਉਹ ਮੁੱਖ ਧਾਰਾ 'ਚ ਆ ਸਕਣ।

—0—

*ਸਫਾ 14 ਦਾ ਬਾਕੀ*

ਬਾਲਕ ਹਕੀਕਤ ਰਾਇ ਨੇ ਸ਼ਰ੍ਹੇ-ਬਾਜ਼ਾਰ ਹਜ਼ਾਰਾਂ ਤੁਅੱਸਬੀ ਤਮਾਸ਼ਬੀਨਾਂ ਦੇ ਪੱਥਰ ਆਪਣੇ ਕੋਮਲ ਪਿੰਡੇ ਤੇ ਸਹੇ। ਆਖਰ ਸਹਿਕਦੇ ਬਾਲਕ ਦੀ ਗਰਦਨ 'ਤੇ ਜੱਲਾਦ ਨੇ ਤਲਵਾਰ ਦਾ ਵਾਰ ਕਰਕੇ ਸਾਹ-ਰਗ ਕੱਟ ਕੇ ਸ਼ਹੀਦ ਕਰ ਦਿੱਤਾ।ਇਸ ਬਾਲਕ ਦੀ ਸ਼ਹੀਦੀ 'ਤੇ ਪੂਰੇ ਪੰਜਾਬ ਦੇ ਹਰ ਕੋਮਲ ਹਿਰਦੇ ਵਾਲੇ ਸ਼ਖਸ ਦੀਆਂ ਅੱਖਾਂ ਨਮ ਹੋਈਆਂ।

ਉਸ ਵਕਤ ਦੇ ਰਿਵਾਜ਼ ਮੁਤਾਬਕ ਛੋਟੀ ਉਮਰੇ ਹੀ ਆਪ ਜੀ ਦੀ ਸ਼ਾਦੀ ਸ: ਕ੍ਰਿਸ਼ਨ ਸਿੰਘ ਦੀ ਸਪੁੱਤਰੀ ਬੀਬੀ ਲੱਛਮੀ ਦੇਵੀ ਨਾਲ ਬਟਾਲੇ ਵਿਖੇ ਹੋਈ ਸੀ।ਆਪ ਜੀ ਦੀ ਸੁਪਤਨੀ ਬੀਬੀ ਲੱਛਮੀ ਦੇਵੀ ਨੇ ਉਸੇ ਦਿਨ ਬਟਾਲੇ ਵਿਖੇ ਇੱਕ ਖੂਹ ਪੁਟਵਾਇਆ ਤੇ ਸਾਰੀ ਉਮਰ ਰਾਹੀਆਂ-ਪਾਂਧੀਆਂ ਦੀ ਸੇਵਾ ਚ ਸਾਰਾ ਜੀਵਨ ਗੁਜ਼ਾਰ ਦਿੱਤਾ।ਜਦ ਅਹਿਮਦ ਸ਼ਾਹ ਅਬਦਾਲੀ ਦਾ ਸਮਾਂ ਆਇਆ ਤਾਂ ਸਿੱਖਾਂ ਨੇ ਇਸ ਜ਼ਾਲਮ ਹਾਕਮ ਨਾਲ ਦਸਤ-ਪੰਜਾ ਲੈਂਦਿਆਂ ਆਪਣੇ ਆਪ ਨੂੰ ਕਾਫੀ ਜਥੇਬੰਦ ਕਰ ਲਿਆ। ਏਸੇ ਹੀ ਸਮੇਂ ਉਹਨਾਂ ਨੇ ਮੌਕਾ ਸਾਂਭਦਿਆਂ ਸਿਆਲਕੋਟ ਦੇ ਤੁਅੱਸਬੀਆਂ ਦੇ ਘਰਾਂ ਦੀ ਇਟੱ ਨਾਲ ਇਟੱ ਖੜਕਾ ਕੇ ਵੀਰ ਹਕੀਕਤ ਰਾਇ ਦੀ ਸ਼ਹੀਦੀ ਦਾ ਬਦਲਾ ਲੈ ਲਿਆ।ਬਹਾਦਰ ਬਾਲਕ ਦੇ ਜਨਮ-ਸਥਾਨ ਤੇ ਸੁੰਦਰ ਯਾਦਗਾਰ ਦਾ ਨਿਰਮਾਣ ਵੀ ਕੀਤਾ ਗਿਆ ਜੋ ੧੯੪੭ ਦੀ ਵੰਡ ਚ ਫਿਰ ਤੁਅੱਸਬੀਆਂ ਦੀ ਮਾੜੀ ਸੋਚ ਦਾ ਸ਼ਿਕਾਰ ਹੋ ਗਈ।

ਮਹਾਰਾਜਾ ਰਣਜੀਤ ਸਿੰਘ ਵੀ ਇਸ ਵੀਰ-ਬਾਲਕ ਦੀ ਬਹਾਦਰੀ ਤੋਂ ਬੇਹੱਦ ਪ੍ਰਭਾਵਿਤ ਸੀ।ਉਹ ਅਕਸਰ ਰਾਵੀ ਦੇ ਕਿਨਾਰੇ ਤੇ ਜਿੱਥੇ ਇਸ ਵੀਰ ਬਾਲਕ ਦਾ ਸੰਸਕਾਰ ਹੋਇਆ ਸੀ ਉੱਥੇ ਬਸੰਤ ਵਾਲੇ ਦਿਨ ਜੋੜ- ਮੇਲੇ ਦਾ ਆਗਾਜ਼ ਬੜੀ ਧੂਮ-ਧਾਮ ਨਾਲ ਕਰਵਾਉਂਦਾ।ਇਸ ਮਹਾਨ ਵੀਰ-ਨਾਇਕ ਦੀ ਜੀਵਨ-ਗਾਥਾ ਨੂੰ ਸੋਹਣ ਲਾਲ ਸੂਰੀ, ਗੋਕਲ ਚੰਦ ਨਾਰੰਗ ਤੇ ਸ: ਗੰਡਾ ਸਿੰਘ ਜਿਹੇ ਮਹਾਨ ਇਤਿਹਾਸਕਾਰਾਂ ਨੇ ਬੜੇ ਮਾਣ ਨਾਲ ਚਿਤਰਿਆ ਹੈ।

ਆਓ! ਇਸ ਮਹਾਨ ਬਾਲਕ ਦੀ ਸ਼ਹੀਦੀ ਤੋਂ ਪ੍ਰੇਰਨਾ ਲੈਂਦਿਆਂ 'ਜੀਓ ਤੇ ਜੀਣ ਦਿਓ' ਦੀ ਨੀਤੀ ਤੇ ਚੱਲਦਿਆਂ ਧਾਰਮਿਕ ਸਹਿਨਸ਼ੀਲਤਾ ਦੇ ਝੰਡਾ ਬਰਦਾਰ ਬਣੀਏ ਤੇ ਆਪਸੀ ਮੁਹੱਬਤ ਦੀਆਂ ਤੰਦਾਂ ਹੋਰ ਪੀਡੀਆਂ ਕਰਨ ਦੀ ਕੋਸ਼ਿਸ਼ ਕਰੀਏ।

—0—

# ਜੰਮਣੁ ਮਰਣਾ ਹੈ ਸੰਸਾਰੁ

*ਰਣਜੀਤ ਸਿੰਘ, ਸਟੇਟ ਤੇ ਨੈਸ਼ਨਲ ਅਵਾਰਡੀ*
*ਹੈਡਮਾਸਟਰ (ਸੇਵਾ ਮੁਕਤ)*

ਅਕਾਲ ਪੁਰਖ ਦੀ ਸਾਜੀ ਹੋਈ ਸ੍ਰਿਸ਼ਟੀ ਵਿੱਚ ਕਰੋੜਾਂ ਹੀ ਜੀਵ ਪੈਦਾ ਹੁੰਦੇ ਹਨ। ਬਹੁਤੇ ਧਾਰਮਿਕ ਗ੍ਰੰਥਾਂ ਵਿੱਚ ਇਹਨਾਂ ਦੀ ਗਿਣਤੀ ਭਾਵੇਂ 84 ਲੱਖ ਲਿਖੀ ਹੋਈ ਹੈ ਪਰ ਕੁਦਰਤ ਦਾ ਅੰਤ ਪਾਉਣਾ ਜਾਂ ਉਸ ਦੀ ਵਿਸ਼ਾਲਤਾ ਨੂੰ ਕਲਮਬੰਦ ਕਰਨਾ ਮਨੁੱਖ ਦੇ ਵਸ ਦੀ ਗੱਲ ਨਹੀਂ। ਪਰੰਤੂ ਸਾਰੇ ਜੀਵਾਂ ਵਿੱਚੋਂ ਕੇਵਲ ਤੇ ਕੇਵਲ ਮਨੁੱਖ ਨੂੰ ਹੀ ਪ੍ਰਮਾਤਮਾ ਨੇ ਇੱਕ ਖਾਸ ਮਕਸਦ ਲਈ ਸੰਸਾਰ ਵਿੱਚ ਭੇਜਿਆ ਹੈ। ਉਹ ਮਨੋਰਥ ਹੈ :

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*(ਅੰਗ 12)*

ਬਾਕੀ ਸਾਰੇ ਜੀਵ ਜੰਤੂ, ਪਸ਼ੂ, ਪੰਛੀ ਤੇ ਬਨਸਪਤੀ ਆਦਿ ਪ੍ਰਮਾਤਮਾ ਨੇ ਮਨੁੱਖ ਦਾ ਰਹਿਣ ਸਹਿਣ ਸੌਖਾ ਕਰਨ ਲਈ ਅਤੇ ਉਸ ਦੀ ਸੇਵਾ ਲਈ ਪੈਦਾ ਕੀਤੇ ਹਨ। ਇਥੇ ਹੀ ਬਸ ਨਹੀਂ ਸਗੋਂ ਪ੍ਰਮਾਤਮਾ ਨੇ ਕੇਵਲ ਤੇ ਕੇਵਲ ਮਨੁੱਖ ਨੂੰ ਹੀ ਸੰਪੂਰਨ ਵਿਕਸਤ ਕੀਤਾ ਹੋਇਆ ਦਿਮਾਗ ਬਖਸ਼ਸ਼ ਕੀਤਾ ਹੈ ਜਿਸ ਦੇ ਕਾਰਣ ਉਸ ਦੀ ਇਸ ਧਰਤੀ ਤੇ ਸਰਦਾਰੀ ਹੈ।

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

*(ਅੰਗ 374)*

ਅਨੇਕਾਂ ਹੀ ਜੀਵ ਹਰ ਰੋਜ਼ ਆਉਂਦੇ ਅਤੇ ਜਾਂਦੇ ਹਨ ਭਾਵ ਜੰਮਦੇ ਤੇ ਮਰਦੇ ਹਨ ਜਿਸ ਨਾਲ ਸੰਸਾਰ ਚੱਲ ਰਿਹਾ ਹੈ। ਕੁਦਰਤ ਦਾ ਇੱਕ ਅਟਲ ਨਿਯਮ ਹੈ ਕਿ ਜੋ ਕੁੱਝ ਵੀ ਸਾਨੂੰ ਦਿਸਦਾ ਹੈ ਉਹ ਨਾਸ਼ਵਾਨ ਹੈ :

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜ ਕੈ ਕਾਲਿ॥**

*(ਅੰਗ 1429)*

**ਜੰਮਣਾ ਤੇ ਮਰਨਾ ਇਹ ਅਕਾਲ ਪੁਰਖ ਦੇ ਆਪਣੇ ਵੱਸ ਵਿੱਚ ਹੈ।** **ਜੰਮਣੁ ਮਰਨਾ ਹੁਕਮੁ ਹੈ ਭਾਣੈ ਆਵੈ ਜਾਇ॥** *(ਅੰਗ 872)*

ਮਨੁੱਖ ਦੇ ਮਨ ਵਿੱਚ ਸਭ ਤੋਂ ਵੱਡਾ ਡਰ ਹੈ ਮੌਤ ਦਾ। ਪ੍ਰੰਤੂ ਜਿਹਨਾਂ ਗੁਰਮੁਖ ਪਿਆਰਿਆਂ ਨੇ ਆਪਣੀ ਲਿਵ ਅਕਾਲ ਪੁਰਖ ਨਾਲ ਜੋੜੀ ਹੋਈ ਹੈ ਉਹਨਾਂ ਨੂੰ ਮੌਤ ਦਾ ਡਰ ਨਹੀਂ ਸਤਾਉਂਦਾ। ਇਤਿਹਾਸ ਵਿੱਚ ਜਿਕਰ ਆਉਂਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਕਥੂ ਨੰਗਲ ਪਹੁੰਚੇ ਤਾਂ ਇੱਕ ਦਸ ਸਾਲ ਦਾ ਬਾਲਕ ਜੋ ਬੱਕਰੀਆਂ ਚਾਰਦਾ ਸੀ ਆਪ ਜੀ ਦੇ ਦਰਸ਼ਨ ਕਰਨ ਆਇਆ। ਗੁਰੂ ਸਾਹਿਬ ਦੀਆਂ ਸਿਖਿਆਵਾਂ ਦਾ ਉਸ ਦੇ ਮਨ ਤੇ ਡੂੰਘਾ ਅਸਰ ਹੋਇਆ ਤੇ ਹਰ ਰੋਜ਼ ਉਹਨਾਂ ਲਈ ਦੁੱਧ ਲੈ ਕੇ ਆਉਂਦਾ ਅਤੇ ਆਤਮਕ ਗਿਆਨ ਦੀਆਂ ਗੱਲਾਂ ਕਰਦਾ। ਇੱਕ ਦਿਨ ਗੁਰੂ ਸਾਹਿਬ ਨੂੰ ਪੁੱਛਣ ਲੱਗਾ ਕਿ ਪਾਤਸ਼ਾਹ ਮੈਨੂੰ ਮੌਤ ਤੋਂ ਬੜਾ ਡਰ ਲੱਗਦਾ ਹੈ ਇਸ ਦਾ ਕੋਈ ਉਪਾਅ ਦੱਸੋ। ਗੁਰੂ ਸਾਹਿਬ ਕਹਿਣ ਲੱਗੇ ਕਿ ਪ੍ਰਮਾਤਮਾ ਮੌਤ ਤੋਂ ਕਿਤੇ ਵੱਧ ਤਾਕਤਵਾਰ ਹੈ ਅਤੇ ਜੀਵਨ ਤੇ ਮੌਤ ਉਸ ਦੇ ਹੱਥ ਵਿੱਚ ਹੈ ਤੂੰ ਪ੍ਰਮਾਤਮਾ ਨਾਲ ਸਾਂਝ ਪਾ ਲੈ ਤੇ ਤੇਰਾ ਮੌਤ ਦਾ ਡਰ ਚੁੱਕਿਆ ਜਾਵੇ ਗਾ। ਫਿਰ ਬਾਲਕ ਨੇ ਪ੍ਰਸ਼ਨ ਕੀਤਾ ਕਿ ਰੱਬ ਨਾਲ ਸਾਂਝ ਕਿਵੇਂ ਪੈਂਦੀ ਹੈ ਤਾਂ ਗੁਰੂ ਸਾਹਿਬ ਨੇ ਸਮਝਾਇਆ ਕਿ ਉਸ ਦਾ ਸਿਮਰਨ ਕਰਨ ਨਾਲ ਤੇ ਮਨੁੱਖਤਾ ਦੀ ਸੇਵਾ ਕਰਨ ਨਾਲ

ਸਾਂਝ ਬਣਦੀ ਹੈ। ਗੁਰੂ ਸਾਹਿਬ ਨੇ ਨਾਲ ਹੀ ਇਹ ਕਹਿ ਦਿੱਤਾ ਕਿ ਬੂੜਿਆ ਤੇਰੀ ਉਮਰ ਦਾ ਅਜੇ ਛੋਟੀ ਹੈ ਪਰ ਤੂੰ ਗੱਲਾਂ ਬੁੱਢਿਆਂ ਵਾਲੀਆਂ ਭਾਵ ਸਿਆਣੀ ਉਮਰ ਵਾਲੀਆਂ ਕਰਦਾ ਹੈ। ਤੂੰ ਅਸਲ ਵਿੱਚ ਬੂੜਾ ਨਹੀਂ ਬੁੱਢਾ ਹੈ। ਇਹੀ ਬਾਲਕ ਬਾਬਾ ਬੁੱਢਾ ਜੀ ਕਰਕੇ ਪ੍ਰਸਿੱਧ ਹੋਇਆ ਅਤੇ ਆਤਮਿਕ ਗਿਆਨ ਪ੍ਰਾਪਤ ਕਰਕੇ ਪਹਿਲੇ ਛੇ ਗੁਰੂ ਸਾਹਿਬਾਨ ਦੀ ਸੇਵਾ ਵਿੱਚ ਜੁੱਟੇ ਰਹੇ ਅਤੇ ਗੁਰਗੱਦੀ ਦੀ ਰਸਮ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ। ਸੋ ਆਮ ਮਨੁੱਖ ਦੇ ਮਨ ਵਿੱਚ ਸਭ ਤੋਂ ਵੱਧ ਡਰ ਮੌਤ ਦਾ ਹੀ ਹੁੰਦਾ ਹੈ। ਇਹ ਡਰ ਅਕਾਲ ਪੁਰਖ ਨਾਲ ਇਕ ਮਿਕ ਹੋ ਕੇ ਹੀ ਖਤਮ ਹੁੰਦਾ ਹੈ।

ਅਸਲ ਵਿੱਚ ਮਨੁੱਖ ਨੂੰ ਆਪਣੇ ਪੂਰੇ ਜੀਵਨ ਵਿੱਚ ਸਭ ਤੋਂ ਵੱਧ ਡਰ ਮੌਤ ਦਾ ਹੀ ਸਤਾਉਂਦਾ ਹੈ। ਇਸ ਦਾ ਕਾਰਣ ਇਹ ਹੈ ਕਿ ਭੋਗ ਵਿਲਾਸਾਂ ਵਿੱਚ ਸੁਰਤ ਦਾ ਖਚਿਤ ਹੋਣਾ, ਮਰਨ ਵਾਲੇ ਮਨੁੱਖ ਦੀ ਅੰਤਮ ਦਰਦਨਾਕ ਹਾਲਤ ਅਤੇ ਪੁੱਤਰਾਂ ਧੀਆਂ ਤੇ ਸਾਕ ਸਬੰਧੀਆਂ ਨਾਲੋਂ ਸਦੀਵੀ ਵਿਛੋੜਾ।

ਜੇਕਰ ਜੀਵਨ ਅਤੇ ਮੌਤ ਦੀ ਪ੍ਰੀਭਸ਼ਾ ਕਰਨੀ ਹੋਵੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਸਰੀਰ ਅਤੇ ਆਤਮਾ ਦੇ ਵਿਛੋੜੇ ਦਾ ਨਾਂ ਮੌਤ ਹੈ ਅਤੇ ਇਹਨਾਂ ਦੇ ਮਿਲਾਪ ਦਾ ਨਾਂ ਜੀਵਨ ਹੈ। ਜਦ ਤੱਕ ਆਤਮਾ ਸਰੀਰ ਵਿੱਚ ਨਿਵਾਸ ਕਰਦੀ ਹੈ ਉਦੋਂ ਤੱਕ ਸਰੀਰ ਜੀਉਂਦਾ ਹੈ। ਸਰੀਰ ਪੰਜ ਤੱਤਾਂ ਦਾ ਬਣਿਆ ਹੋਇਆ ਹੈ ਪਰ ਆਤਮਾ ਇਹਨਾਂ ਤੱਤਾਂ ਤੋਂ ਉਪਰ ਹੈ ਅਤੇ ਅਮਰ ਹੈ। ਅੰਗਰੇਜ਼ਾਂ ਨੇ ਵੀ ਇਹ ਗੱਲ ਸਵੀਕਾਰ ਕੀਤੀ ਹੈ ਕਿ Soul is im-mortal.

ਮੌਤ ਵੀ ਕਿੰਨੀ ਅਜੀਬ ਹੈ। ਜਿਉਂ ਹੀ ਆਤਮਾ ਸਰੀਰ ਵਿੱਚੋਂ ਨਿੱਕਲਦੀ ਹੈ ਉਸੇ ਵੇਲੇ ਸਾਰੇ ਸਾਕ ਸਬੰਧੀਆਂ ਨਾਲੋਂ ਇਸ ਦਾ ਸਬੰਧ ਟੁੱਟ ਜਾਂਦਾ ਹੈ। ਅੱਤ ਤੇ ਪਿਆਰੇ ਪੁੱਤਰ ਧੀਆਂ, ਜੀਵਨ ਸਾਥੀ ਅਤੇ ਨੇੜਲੇ ਸਾਕ ਸਬੰਧੀ ਆਪਣੇ ਹੱਥੀ ਹੀ ਉਸ ਸਰੀਰ ਨੂੰ ਫੂਕ ਦਿੰਦੇ ਹਨ। ਗੁਰੂ ਤੇਗ ਬਹਾਦਰ ਜੀ ਦਾ ਫੁਰਮਾਨ ਹੈ :

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗ ਲਾਗੀ॥ ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ॥** *(ਅੰਗ 634)*

ਮੌਤ ਦਾ ਕਿਸੇ ਗਰੀਬ, ਅਮੀਰ, ਉਚ ਪਦਵੀ, ਬਾਦਸ਼ਾਹ, ਕੰਗਾਲ ਮੂਰਖ ਤੇ ਪੰਡਿਤ, ਪਾਪੀ ਤੇ ਧਰਮੀ ਨਾਲ ਕੋਈ ਵਿਤਕਰਾ ਨਹੀਂ। ਕਿੰਨਾ ਵੱਡਾ ਹੀ ਮਨੁੱਖ ਕਿਉਂ ਨਾ ਹੋਵੇ ਮੌਤ ਤੋਂ ਬਾਅਦ ਇਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਜਿਵੇਂ ਕਦੀ ਦੁਨੀਆਂ ਵਿੱਚ ਆਇਆ ਹੀ ਨਹੀਂ। ਪਾਣੀ ਦੇ ਬੁਲਬੁਲੇ ਦੀ ਤਰ੍ਹਾਂ ਹਰ ਰੋਜ ਮਨੁੱਖ ਜੰਮਦੇ ਤੇ ਮਰਦੇ ਹਨ। ਅਰਬਾਂ ਮਨੁੱਖਾਂ ਵਿੱਚੋਂ ਕੁਝ ਕੁ ਹਸਤੀਆਂ ਹੀ ਹੁੰਦੀਆਂ ਹਨ ਜਿੰਨ੍ਹਾਂ ਨੂੰ ਇਤਿਹਾਸ ਸੰਭਾਲ ਕੇ ਰੱਖਦਾ ਹੈ।

ਭਾਵੇਂ ਮਨੁੱਖ ਸ੍ਰਿਸ਼ਟੀ ਦੇ ਸਾਰੇ ਜੀਵਾਂ ਵਿੱਚੋਂ ਤਾਕਤਵਾਰ ਮੰਨਿਆ ਗਿਆ ਹੈ ਪਰ ਪ੍ਰਮਾਤਮਾ ਦੀ ਹਸਤੀ ਦੇ ਸਾਹਮਣੇ ਉਸ ਦੀ ਕੋਈ ਪਾਇਆ ਨਹੀਂ । ਗੁਰਬਾਣੀ ਦਾ ਫੁਰਮਾਨ ਹੈ :

**ਜੋ ਤਿਸੁ ਭਾਵੈ ਸੋ ਥੀਐ ਨਾਨਕੁ ਕਿਆ ਮਾਨੁਖ॥**

*(ਅੰਗ 417)*

ਮਨੁੱਖ ਦੀ ਹਸਤੀ ਉਸ ਅਕਾਲ ਪੁਰਖ ਦੇ ਸਾਹਮਣੇ ਇਸ ਤਰ੍ਹਾਂ ਹੈ ਜਿਵੇਂ ਸਮੁੰਦਰ ਦੇ ਮੁਕਾਬਲੇ ਪਾਣੀ ਦੀ ਬੂੰਦ ਦੀ। ਸਮੁੰਦਰ ਅਤੇ ਪਾਣੀ ਦੀ ਬੂੰਦ ਦਾ ਮੂਲ ਇੱਕੋ ਹੀ ਹੈ ਪਰ ਸ਼ਕਤੀ ਵਿੱਚ ਜਮੀਨ ਅਸਮਾਨ ਦਾ ਫ਼ਰਕ ਹੈ। ਸਮੁੰਦਰ ਅਥਾਹ ਸ਼ਕਤੀ ਦਾ ਮਾਲਕ ਹੈ ਜਿਸ ਦੇ ਤਲ ਉਪਰ ਵੱਡੇ ਵੱਡੇ ਸਮੁੰਦਰੀ ਜਹਾਜ ਚੱਲਦੇ ਹਨ, ਉਸ ਦੀ ਕੁੱਖ ਵਿੱਚ ਬੜੇ ਬੜੇ ਕੀਮਤੀ ਹੀਰੇ ਜਵਾਹਰਾਤ ਤੇ ਪੈਟਰੋਲੀਅਮ ਵਰਗੇ ਪਦਾਰਥ ਮਿਲਦੇ ਹਨ। ਪ੍ਰੰਤੂ ਪਾਣੀ ਦੀ ਬੂੰਦ ਜੋ ਉਸੇ ਸਮੁੰਦਰ ਦੀ ਹੀ ਅੰਸ਼ ਵਿੱਚ ਕੋਈ ਤਾਕਤ ਨਹੀਂ। ਜੇ ਉਸ ਬੂੰਦ ਨੇ ਵੀ ਸਮੁੰਦਰ ਵਰਗੀ ਅਥਾਹ ਸ਼ਕਤੀ ਹਾਸਲ ਕਰਨੀ ਹੋਵੇ ਤਾਂ ਉਸ ਨੂੰ ਆਪਣੀ ਹੋਂਦ ਖਤਮ ਕਰਕੇ ਸਮੁੰਦਰ ਵਿੱਚ ਜਜਬ ਹੋਣਾ ਪਵੇਗਾ। ਇਹੀ ਹਾਲ ਜੀਵ ਆਤਮਾ ਦਾ ਹੈ। ਜੇ ਮਨੁੱਖ ਆਪਣੀ ਹਉਮੈ ਤਿਆਗ ਕੇ, ਆਪਣਾ ਆਪ ਮਿਟਾ ਕੇ, ਆਪਣੀ ਸੁਰਤ ਨੂੰ ਪ੍ਰਭੂ ਵਿੱਚ ਲੀਨ ਕਰ ਲਵੇ ਤਾਂ ਉਸ ਵਿੱਚ ਵੀ ਪ੍ਰਭੂ ਵਾਲੇ ਗੁਣ ਪੈਦਾ ਹੋ ਜਾਣਗੇ ਅਤੇ ਉਹ ਹਮੇਸ਼ਾਂ ਲਈ ਜਨਮ ਮਰਨ ਤੋਂ ਮੁਕਤ ਹੋ ਜਾਵੇਗਾ। ਉਸ ਦੀ ਅਵਸਥਾ

ਇਹ ਹੋ ਜਾਵੇਗੀ।

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ ॥** *(ਅੰਗ 749)*

ਇਸ ਅਵਸਥਾ ਵਿੱਚ ਪਹੁੰਚਿਆ ਹੋਇਆ ਮਨੁੱਖ ਮੌਤ ਨੂੰ ਇੱਕ ਮਮੂਲੀ ਜਿਹੀ ਤਬਦੀਲੀ ਹੀ ਸਮਝਦਾ ਹੈ। ਉਹ ਮਨੁੱਖਾ ਜਨਮ ਨੂੰ ਵਾਹਿਗੁਰੂ ਦੀ ਬਖਸ਼ਸ਼ ਅਤੇ ਮੌਤ ਨੂੰ ਉਸ ਦਾ ਭਾਣਾ ਸਮਝਦਾ ਹੈ। ਗੁਰਬਾਣੀ ਦਾ ਫੁਰਮਾਨ ਹੈ :

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥**

*(ਅੰਗ 472)*

ਸਚਾਈ ... ਹੈ ਕਿ ਜੀਵਨ ਹੈ ਹੀ ਮਿਲਣਾ ਤੇ ਵਿਛੜਨਾ ਸੰਜੋਗ ਤੇ ਵਿਜੋਗ ਨਾਲ ਹੀ ਜੀਵਨ ਦੀ ਕਾਰ ਵਿਹਾਰ ਚੱਲਦੀ ਹੈ।

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥** *(ਅੰਗ 6)*

ਮਿਲਾਪ ਖੁਸ਼ੀ ਦਾ ਪ੍ਰਤੀਕ ਹੈ ਅਤੇ ਵਿਛੋੜਾ ਦਰਦ ਦਾ। ਦਰਦ ਦੀ ਕੋਈ ਪ੍ਰੀਭਾਸ਼ਾ ਨਹੀਂ ਹੁੰਦੀ। ਇਹ ਜਿਸ ਨੂੰ ਪਹੁੰਚਦਾ ਹੈ ਉਹੀ ਮਨੁੱਖ ਮਹਿਸੂਸ ਕਰਦਾ ਹੈ। ਕਿਸੇ ਪਿਆਰੇ ਦੇ ਜਾਣ ਨਾਲ ਵਿਛੋੜਾ ਦਰਦ ਪੈਦਾ ਕਰਦਾ ਹੈ ਅਤੇ ਮਨ ਉਦਾਸੀ ਨਾਲ ਭਰ ਜਾਂਦਾ ਹੈ। ਉਸ ਨਾਲ ਬਿਤਾਏ ਹਰ ਪਲ ਦੀ ਯਾਦ ਕਿਸੇ ਅਨੋਖੀ ਪੀੜ ਦਾ ਅਹਿਸਾਸ ਕਰਾਉਂਦੀ ਰਹਿੰਦੀ ਹੈ। ਪਰ ਇਹ ਉਦਾਸੀ ਕਦੇ ਮਿਲਾਪ ਤੱਕ ਨਹੀਂ ਪਹੁੰਚਾ ਸਕਦੀ। ਬਸ ਫਿਰ ਉਸ ਦੀ ਰਜ਼ਾ ਵਿੱਚ ਰਹਿਣਾ ਹੀ ਜੀਵਨ ਦਾ ਤੱਤ ਹੈ। ਗੁਰਬਾਣੀ ਹੀ ਡਿਗਦੇ ਤੇ ਡੋਲਦੇ ਮਨ ਨੂੰ ਸਹਾਰਾ ਦਿੰਦੀ ਹੈ। ਜਿਸ ਤਰ੍ਹਾਂ ਕਿਸੇ ਮਕਾਨ ਦੀ ਛੱਤ ਥੰਮਾਂ ਦੇ ਸਹਾਰੇ ਖੜ੍ਹੀ ਰਹਿੰਦੀ ਹੈ, ਉਸੇ ਤਰ੍ਹਾਂ ਡੋਲਦੇ ਮਨ ਲਈ ਸਾਡੇ ਵਾਸਤੇ ਗੁਰਬਾਣੀ ਹੀ ਥੰਮੀ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿੱਚ ਫੁਰਮਾਉਂਦੇ ਹਨ :

**ਜਿਉ ਮੰਦਰ ਕਉ ਥਾਮੈ ਥੰਮਨੁ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥**

*(ਅੰਗ 282)*

ਜਦੋਂ ਮਨੁੱਖ ਗੁਰਬਾਣੀ ਦੇ ਆਸਰੇ ਅਨੁਸਾਰ ਜੀਵਨ ਜੀਉਂਦਾ ਹੈ ਤਾਂ ਉਸ ਨੂੰ ਜੀਵਨ ਅਤੇ ਮੌਤ ਵਿੱਚ ਫਰਕ ਨਹੀਂ ਲੱਗਦਾ। ਇਤਿਹਾਸ ਵਿੱਚ ਜਿਕਰ ਆਉਂਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਛੋਟੇ ਪੁੱਤਰ ਬਾਬਾ ਅਟਲ ਰਾਏ ਜੀ 9 ਸਾਲ ਦੀ ਉਮਰ ਵਿੱਚ ਚੜ੍ਹਾਈ ਕਰ ਗਏ ਤਾਂ ਉਹਨਾਂ ਦੇ ਸਾਂਢੂ ਭਾਈ ਸਾਈਂ ਦਾਸ ਜੀ ਹਮਦਰਦੀ ਕਰਨ ਲਈ ਪਿੰਡ ਡਰੋਲੀ ਤੋਂ ਪਹੁੰਚੇ। ਗੁਰੂ ਸਾਹਿਬ ਨੂੰ ਆਮ ਦੀ ਤਰ੍ਹਾਂ ਸ਼ਾਤ ਚਿੱਤ ਵੇਖ ਕੇ ਹੈਰਾਨ ਹੋ ਗਏ ਅਤੇ ਹੱਥ ਜੋੜ ਪੁੱਛਣ ਲੱਗੇ ਕਿ ਸੱਚੇ ਪਾਤਸ਼ਾਹ ਆਪ ਦਾ 9 ਸਾਲ ਦਾ ਬੇਟਾ ਚੜ੍ਹਾਈ ਕਰ ਗਿਆ ਹੈ ਫਿਰ ਵੀ ਆਪ ਦੇ ਚਿਹਰੇ ਤੇ ਕੋਈ ਉਦਾਸੀ ਨਹੀਂ। ਇਸ ਦਾ ਕੀ ਕਾਰਣ ਹੈ। ਗੁਰੂ ਪਾਤਸ਼ਾਹ ਮੁਸਕਰਾਏ ਤੇ ਕਹਿਣ ਲੱਗੇ ਸਾਂਈ ਦਾਸ ਜੀ ਜ਼ਮੀਨ ਉਤੇ ਇੱਕ ਲਕੀਰ ਖਿੱਚੋ। ਉਹਨਾਂ ਨੇ ਹੁਕਮ ਮੰਨ ਕੇ ਲਕੀਰ ਖਿੱਚੀ। ਫਿਰ ਕਹਿਣ ਲੱਗੇ ਹੁਣ ਇਸ ਲਕੀਰ ਨੂੰ ਮਿਟਾ ਦਿਉ। ਸਾਂਈ ਦਾਸ ਜੀ ਨੇ ਉਸੇ ਕੱਚੀ ਜਮੀਨ ਤੇ ਹੱਥ ਫੇਰ ਕੇ ਲਕੀਰ ਮਿਟਾ ਦਿੱਤੀ। ਫਿਰ ਗੁਰੂ ਸਾਹਿਬ ਨੇ ਸਾਂਈ ਦਾਸ ਜੀ ਨੂੰ ਪੁੱਛਿਆ ਕਿ ਦੱਸੋ ਕਿ ਲਕੀਰ ਖਿੱਚਣ ਵੇਲੇ ਤੁਹਾਨੂੰ ਕਿੰਨੀ ਖੁਸ਼ੀ ਹੋਈ ਸੀ। ਸਾਂਈ ਦਾਸ ਜੀ ਕਹਿਣ ਲੱਗੇ ਪਾਤਸ਼ਾਹ ਖੁਸ਼ੀ ਕਾਹਦੀ ਤੁਹਾਡਾ ਹੁਕਮ ਮੰਨ ਕੇ ਹੀ ਲਕੀਰ ਖਿੱਚੀ ਸੀ। ਫਿਰ ਪਾਤਸ਼ਾਹ ਨੇ ਕਿਹਾ ਕਿ ਸਾਂਈ ਦਾਸ ਜੀ ਇਹ ਦੱਸੋ ਕਿ ਲਕੀਰ ਮਿਟਾਉਣ ਵੇਲੇ ਆਪ ਨੂੰ ਕੋਈ ਉਦਾਸੀ ਹੋਈ। ਸਾਂਈ ਦਾਸ ਜੀ ਫਿਰ ਉਹੀ ਜੁਆਬ ਦਿੱਤਾ ਕਿ ਇਸ ਵਿੱਚ ਉਦਾਸੀ ਵਾਲੀ ਕੋਈ ਗੱਲ ਨਹੀਂ ਸੀ। ਇਹ ਸੁਣ ਕੇ ਗੁਰੂ ਸਾਹਿਬ ਨੇ ਸਮਝਾਉਂਦੇ ਹੋਏ ਕਿਹਾ ਕਿ ਸਾਂਈ ਦਾਸ ਜੀ, ਬਾਬਾ ਅਟਲ ਰਾਏ ਵੀ ਇਸ ਧਰਤੀ ਤੇ ਇੱਕ ਲਕੀਰ ਦੀ ਨਿਆਈ ਆਏ ਸਨ। ਅਕਾਲ ਪੁਰਖ ਦੇ ਹੁਕਮ ਵਿੱਚ ਹੀ ਲਕੀਰ ਖਿੱਚੀ ਗਈ ਸੀ ਤੇ ਉਸ ਦੇ ਹੁਕਮ ਵਿੱਚ ਹੀ ਲਕੀਰ ਮਿਟ ਗਈ ਸੀ। ਫਿਰ ਖੁਸ਼ੀ ਤੇ ਗਮੀ ਕਾਹਦੀ ਹੋਣੀ ਸੀ? ਸੋ ਇਹ ਅਵਸਥਾ ਉਸ ਵਕਤ ਬਣਦੀ ਹੈ ਜਦੋਂ ਮਨੁੱਖ ਆਪਣਾ ਜੀਵਨ ਗੁਰਬਾਣੀ ਅਨੁਸਾਰ ਜੀਉਣਾ ਸ਼ੁਰੂ ਕਰ ਦੇਵੇ।

ਹਰ ਮਨੁੱਖ ਪ੍ਰਾਣੀ ਜੀਵਨ ਨੂੰ ਲੋਚਦਾ ਹੈ। ਕੋਈ ਵੀ ਮਰਣਾ ਨਹੀਂ ਚਾਹੁੰਦਾ। ਗੁਰਬਾਣੀ ਦਾ ਫੁਰਮਾਨ ਹੈ :

**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥**

(ਅੰਗ 555)

ਗੁਰੂ ਅਰਜਨ ਦੇਵ ਜੀ ਮਾਰੂ ਰਾਗ ਵਿੱਚ ਸਰੀਰ ਅਤੇ ਆਤਮਾ ਦੀ ਅੰਤਰੀਵ ਦਸ਼ਾ ਬਿਆਨ ਕਰਦੇ ਹੋਏ ਬੜੇ ਸੁੰਦਰ ਤਰੀਕੇਂ ਨਾਲ ਇਹਨਾਂ ਦੀ ਆਪੋ ਵਿੱਚ ਹੋਈ ਵਾਰਤਾਲਾਪ ਦਾ ਨਕਸ਼ਾ ਖਿੱਚਦੇ ਹਨ। ਸਰੀਰ ਲਈ ਧੰਨ (ਇਸਤਰੀ) ਸ਼ਬਦ ਵਰਤਿਆ ਹੈ ਅਤੇ ਆਤਮਾ ਲਈ ਪਿਰ (ਪਤੀ) ਸਰੀਰ ਹਮੇਸ਼ਾਂ ਆਤਮਾ ਦਾ ਸਾਥ ਚਾਹੁੰਦਾ ਹੈ ਪਰ ਆਤਮਾ ਕਹਿੰਦੀ ਹੈ ਕਿ ਪ੍ਰਮਾਤਮਾ ਹੁਕਮ ਵਿੱਚ ਬੰਨ੍ਹੀ ਹੋਈ ਹਾਂ। ਉਸ ਦੇ ਹੁਕਮ ਵਿੱਚ ਹੀ ਮੇਰਾ ਤੇ ਤੇਰਾ ਸਬੰਧ ਹੈ।

ਪਹਿਲਾਂ ਇਸਤਰੀ (ਧਨ) ਆਪਣੇ ਪਤੀ (ਪਿਰ) ਨੂੰ ਹਮੇਸ਼ਾਂ ਲਈ ਸਾਥ ਦੇਣ ਵਾਸਤੇ ਅਰਜੋਈ ਕਰਦੀ ਹੈ :

**ਧਨ ਕਹੈ ਤੂ ਵਸੁ ਮੈ ਨਾਲੇ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ॥ ਤੁਝੈ ਬਿਨਾ ਹਉ ਕਿਤ ਹੀ ਨ ਲੇਖੈ॥ ਵਚਨੁ ਦੇਹਿ ਛੋਡਿ ਨ ਜਾਸਾ ਹੇ।** (ਅੰਗ 1073)

ਅਗੋਂ ਪਿਰ (ਪਤੀ) ਜੁਆਬ ਦੇਂਦਾ ਹੈ ਕਿ ਮੈਂ ਤਾਂ ਪ੍ਰਮਾਤਮਾ ਦਾ ਹੁਕਮੀ ਬੰਦਾ ਹਾਂ ਜਿਸ ਨੂੰ ਕਿਸੇ ਦੀ ਕਾਣ ਨਹੀਂ।

**ਪਿਰਿ ਕਹਿਆ ਹਉ ਹੁਕਮੀ ਬੰਦਾ॥ ਉਹ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ॥ ਜਿਚਰ ਰਾਖੈ ਤਿਚਰੁ ਤੁਮ ਸੰਗਿ ਰਹਿਣਾ॥ ਜਾ ਸਦੇ ਤ ਊਠਿ ਸਿਧਾਸਾ ਹੇ॥**

ਜਦੋਂ ਇਹ ਸੱਚੀਆਂ ਗੱਲਾਂ ਆਤਮਾ ਨੇ ਸੀਰਰ ਨੂੰ ਦੱਸੀਆਂ ਤਾਂ ਉਹ ਕੁੱਝ ਨਾ ਸਮਝੀ ਤੇ ਬਾਰ ਬਾਰ ਆਪਣੀ ਚੰਚਲਤਾਈ ਵਿੱਚ ਉਸ ਦਾ ਸਾਥ ਮੰਗਣ ਦੀ ਗੱਲ ਕਰਦੀ ਰਹੀ।

**ਜਉ ਪ੍ਰਿਆ ਬਚਨ ਕਹੇ ਧਨ ਸਾਚੇ॥ ਧਨ ਕਛੂ ਨ ਸਮਝੈ, ਚੰਚਲਿ ਕਾਚੇ॥ ਬਹੁਰਿ ਬੁਹਰਿ ਪਿਰ ਹੀ ਸੰਗੁ ਮਾਗੈ ਉਹ ਬਾਤ ਜਾਨੈ ਕਰਿ ਹਾਸਾ ਹੈ॥**

(ਅੰਗ 1073)

ਪ੍ਰੰਤੂ ਜਦੋਂ ਪ੍ਰਭੂ ਵੱਲੋਂ ਸੱਦਾ ਆ ਗਿਆ ਤਾਂ ਨਾ ਉਸ ਨੇ ਸੀਰਰ ਨੂੰ ਪੁੱਛਿਆ ਤੇ ਨਾ ਹੀ ਕੋਈ ਮਤਾ ਪਾਸ ਕੀਤਾ। ਆਤਮਾ ਸਰੀਰ ਨੂੰ ਛੱਡ ਚਲੀ ਗਈ।

**ਆਈ ਆਗਿਆ ਪਿਰਹੁ ਬੁਲਾਇਆ॥ ਨ ਧਨ ਪੁਛੀ ਨ ਮਤਾ ਪਕਾਇਆ॥ ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ॥**

(ਅੰਗ 1073)

ਸਤਿਗੁਰੂ ਜੀ ਫੁਰਮਾਉਂਦੇ ਹਨ ਕੇ ਜੋ ਵੀ ਦਿਸਦਾ ਹੈ ਉਹ ਨਾਸ਼ਵੰਤ ਹੈ।

**ਜੋ ਦੀਸੈ ਸੋ ਚਾਲਨਹਾਰੁ ਲਪਟਿ ਰਹਿਓ ਤਹ ਅੰਧ ਅੰਧਾਰੁ॥**

(ਅੰਗ 268)

ਸੋ ਇਹ ਸੰਸਾਰ ਕੀ ਹੈ? ਇਹ ਇੱਕ ਖੇਲ ਦੀ ਨਿਆਈ ਹੈ। ਜਿਸ ਵਿੱਚ ਜੀਵ ਆਉਂਦੇ ਤੇ ਜਾਂਦੇ ਹਨ।

**ਆਵਨ ਜਾਨੁ ਇਕੁ ਖੇਲੁ ਬਨਾਇਆ॥**

(ਅੰਗ 294)

ਇਸ ਸੰਸਾਰ ਵਿੱਚ ਜੀਵਨ ਬਸਰ ਕਰਦਿਆਂ ਪ੍ਰਵਾਰ ਦੇ ਕਿਸੇ ਜੀਵ ਦੇ ਜਾਣ ਤੋਂ ਬਾਅਦ ਉਦਾਸ ਹੋਏ ਮਨ ਲਈ ਕੇਵਲ ਤੇ ਕੇਵਲ ਗੁਰਬਾਣੀ ਦਾ ਹੀ ਓਟ ਆਸਰਾ ਮਨੁੱਖ ਦੇ ਡਿੱਗਦੇ ਮਨ ਨੂੰ ਢਾਰਸ ਦੇਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਭਾਈ ਮੂਲੇ ਦੇ ਰਾਹੀਂ ਇਹ ਉਪਦੇਸ਼ ਦ੍ਰਿੜ ਕਰਵਾਇਆ ਸੀ ਕਿ ਮਰਣਾ ਸੱਚ ਤੇ ਜੀਉਣਾ ਝੂਠਾ। ਜੇ ਮਨੁੱਖ ਇਸ ਸਿੱਖਿਆ ਨੂੰ ਮਨ ਵਿੱਚ ਵਸਾ ਲਵੇ ਤਾਂ ਉਹ ਇਸ ਸੰਸਾਰ ਵਿੱਚ ਵਿਚਰਦਾ ਹੋਇਆ ਅਕਾਲ ਪੁਰਖ ਦੇ ਭੈ ਭਾਵਨੀ ਵਿੱਚ ਰਹਿ ਕੇ ਆਪਣਾ ਜੀਵਨ ਬਸਰ ਕਰਦਾ ਹੋਇਆ ਸਦੀਵੀ ਅਨੰਦ ਪ੍ਰਾਪਤ ਕਰ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿੱਚ ਇਸ ਅਵਸਥਾ ਤੱਕ ਪਹੁੰਚਣ ਲਈ ਪੰਜ ਪੜਾਅ ਬਿਆਨ ਕੀਤੇ ਹਨ ਜਿੰਨ੍ਹਾਂ ਨੂੰ ਪੰਜ ਖੰਡ ਕਿਹਾ ਜਾਂਦਾ ਹੈ। ਇਹ ਪੰਜ ਖੰਡ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ ਇਹਨਾਂ ਪੜਾਵਾਂ ਵਿੱਚੋਂ ਲੰਘ ਕੇ ਮਨੁੱਖ ਪਰਮ ਅਨੰਦ ਦੀ ਅਵਸਥਾ ਨੂੰ ਪ੍ਰਾਪਤ ਕਰ ਸਕਦਾ ਹੈ ਅਤੇ ਸੰਸਾਰ ਵਿੱਚ ਆਉਣ ਦਾ ਆਪਣਾ ਮਕਸਦ ਹਾਸਲ ਕਰ ਲੈਂਦਾ ਹੈ।

—0—

# ਇੱਕ ਆਦਰਸ਼ਕ ਆਨੰਦ ਕਾਰਜ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

26-11-2017 ਨੂੰ ਅੰਬਾਲ਼ਾ ਕੈਂਟ ਤੋਂ ਠੀਕ ਤਹਿ ਕੀਤੇ ਸਮੇ ਤੇ ਬਰਾਤ ਆਈ। ਉਹਨਾਂ ਨਾਲ ਨਾ ਵਾਜਾ ਨਾ ਢੋਲ ਢਮੱਕਾ। ਵਿਆਹ ਵਾਲੇ ਸਿੰਘ ਦੇ ਨਾ ਕਲਗੀ ਨਾ ਸੇਹਰਾ। ਲੜਕੀ ਵਾਲਿਆਂ ਭੀ ਬਗੈਰ ਹੁੱਲੜ ਦੇ ਸ਼ਬਦ ' ਜਿਨਾ ਦਿਸੰਦਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ' ਗਾਇਨ ਕਰਦਿਆਂ ਸੁਆਗਤ ਕੀਤਾ। ਫਤਹਿ ਬੁਲਾਈ।

ਅਰਦਾਸ ਕੀਤੀ ਗਈ। ਇਕੱਲੇ ਸਿੰਘ ਦੇ ਸਿਰੋਪਾ ਪਾਇਆ ਗਿਆ। ਸ੍ਰੀ ਸਾਹਿਬ ਭੇਂਟ ਕੀਤੀ ਗਈ। ਗੁਰਦੁਆਰਾ ਮਾਡਲ ਟਾਊਨ ਐਕਸਟੈਨਸ਼ਨ ਲੁਧਿਆਣਾ ਦੇ ਬੇਸਮੈਂਟ ਵਿੱਚ ਬਣੇ ਵਧੀਆ ਹਾਲ ਵਿੱਚ ਦੋਹਾਂ ਪਰਿਵਾਰਾਂ ਅਤੇ ਰਿਸ਼ਤੇਦਾਰਾਂ ਆਦਿ ਨੇ ਨਾਸ਼ਤਾ ਛੱਕਿਆ। ਨਾਸ਼ਤੇ ਵਿੱਚ ਹਰ ਵਸਤੂ ਸਟਾਲ ਤੇ ਸਜਾਈ ਸੀ। ਚਾਹ ਕੌਫੀ ਠੰਢਾ ਕੇਸਰ ਵਾਲਾ ਦੁੱਧ ਫਰੂਟ ਜੂਸ ਚਾਟ ਆਦਿ ਨਾਲ ਪੂੜੀ ਛੋਲੇ ਭਟੂਰੇ ਪੂੜੀ, ਨੂਡਲ ਮਨਚੂਰੀਆ ਡੋਸਾ ਆਦਿ ਉਹ ਸਭ ਕੁਝ ਸੀ ਜੋ ਅੱਜ ਕੱਲ ਦੇ ਬੱਚੇ ਅਤੇ ਨੌਜਵਾਨ ਛੱਕਦੇ ਹਨ। ਇੱਕ ਹਜਾਰ ਤੱਕ ਦੀ ਸੰਗਤ ਸੀ। ਸਭ ਇੱਕ ਦੂਜੇ ਨੂੰ ਫਤਹਿ ਬੁਲਾਉਂਦੇ ਛੱਕ ਰਹੇ ਸਨ। ਉਪਰ ਗੁਰਦੁਆਰੇ ਰਾਗੀ ਸਿੰਘ ਕੀਰਤਨ ਕਰ ਰਹੇ ਸਨ। ਇੱਕ ਸਪੀਕਰ ਨਾਸ਼ਤਾ ਹਾਲ ਵਿੱਚ ਭੀ ਲੱਗਿਆ ਸੀ। ਬੈਠ ਕੇ ਛੱਕਣ ਲਈ ਮੇਜ ਕੁਰਸੀਆਂ ਭੀ ਲਗੀਆਂ ਸਨ। ਸਾਰੀ ਸੰਗਤ ਨਾਸ਼ਤਾ ਪਾਣੀ ਛੱਕਣ ਉਪਰੰਤ ਆਪਣੇ ਆਪ ਹੀ ਉਪਰ ਗੁਰਦੁਆਰੇ ਕੀਰਤਨ ਦਰਬਾਰ ਵਿੱਚ ਸਜਦੇ ਗਏ। ਆਨੰਦ ਕਾਰਜ ਲਈ ਚਲੋ ਭਾਈ ਦਾ ਕੋਈ ਰੌਲ਼ਾ ਨਹੀਂ ਸੀ। ਬੜੇ ਹੀ ਸਹਿਜ ਨਾਲ ਅਤੇ ਆਰਾਮ ਨਾਲ ਗੁਰਦੁਆਰੇ ਦਾ ਕੀਰਤਨ ਹਾਲ ਭਰ ਗਿਆ। ਅੱਠ ਦਸ ਕੈਮਰੇ ਵੀਡੀਓ ਵਾਲੇ ਮੋਨੇ ਰੋਡੇ ਰੁਮਾਲ ਬੰਨੀ ਘੁੰਮ ਰਹੇ ਸਨ। ਬਾਕੀ ਸਾਰੀ ਸੰਗਤ ਦੀ ਦਿਖ ਪੂਰਨ ਗੁਰਸਿੱਖਾਂ ਵਾਲੀ ਸੀ। ਸਿੱਖ ਮਿਸ਼ਨਰੀ ਕਾਲਜ ਰਜਿ ਲੁਧਿਆਣਾ ਦੇ ਚੇਅਰਮੈਨ ਭਾਈ ਹਰਿਭਜਨ ਸਿੰਘ ਜੀ ਨੇ ਡੇਢ ਘੰਟਾ ਲੈਕਚਰ ਦਿੱਤਾ। ਸੰਗਤ ਨੇ ਭੀ ਉਹਨਾਂ ਨੂੰ ਟਿੱਕ ਕੇ ਸੁਣਿਆ। ਕੋਈ ਬੱਚਾ ਰੋ ਨਹੀ ਸੀ ਰਿਹਾ। ਕੋਈ ਸ਼ੋਰ ਨਹੀ ਸੀ। ਕੁੜੀਆ ਦੀ ਕੁਰਬਲ਼ ਕੁਰਬਲ਼ ਨਹੀ ਸੀ। ਜਿਵੇ ਕਿ ਆਮ ਵਿਆਹਾਂ ਵਿੱਚ ਦੇਖਣ ਨੂੰ ਮਿਲਦੀ ਹੈ। ਭਾਈ ਹਰਿਭਜਨ ਸਿੰਘ ਜੀ ਨੇ ਭੀ ਖੁੱਲ ਕੇ ਆਨੰਦ ਕਾਰਜ ਦੀ ਵਿਆਖਿਆ ਕੀਤੀ। ਆਨੰਦ ਸ਼ਬਦ ਦੀ ਇਉਂ ਵਿਆਖਿਆ ਕੀਤੀ। ਆਨੰਦ ਗੁਰਮਤਿ ਦਾ ਅਤੇ ਸਿੱਖ ਸਭਿਆਚਾਰ ਦਾ ਸ਼ਬਦ ਹੈ। ਜਿਵੇ ਖੁਸ਼ੀ ਦਾ ਉਲਟ ਗਮੀ। ਚੰਗੇ ਦਾ ਉਲਟ ਮੰਦਾ। ਏਵੇਂ ਆਨੰਦ ਦਾ ਉਲਟ ਆਨੰਦ ਹੀ ਹੁੰਦਾ ਹੈ। ਇਸ ਸ਼ਬਦ ਦੀ ਸੋਝੀ ਗੁਰੂ ਤੋ ਹੁੰਦੀ ਹੈ :-

ਆਨੰਦ ਆਨੰਦ ਸਭ ਕੋ ਕਹੈ ਆਨੰਦ ਗੁਰੂ ਤੇ ਜਾਣਿਆ। ਆਨੰਦ ਕਾਰਜਾਂ ਤੱਕ ਪਹੁੰਚਣ ਦੇ ਪੜਾ ਹੁੰਦੇ ਹਨ। [illegible] ਵਿੱਚੋਂ ਕੁਚੱਜ ਕੱਢ ਕੇ ਸੁਚੱਜ ਲਿਆ ਕੇ ਗੁਣ ਭਰ ਕੇ ਗੁਣਵੰਤੇ ਬਣ ਕੇ ਆਨੰਦ ਕਾਰਜਾਂ ਤੱਕ ਪਹੁੰਚਣਾ ਹੁੰਦਾ ਹੈ। ਉਦਾਹਰਣ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕੁਚੱਜੀ ਸੁਚੱਜੀ ਗੁਣਵੰਤੀ ਸਮਝਾ ਕੇ ਲਾਂਵਾਂ ਜਾਂ ਫੇਰਿਆਂ ਤੱਕ ਲੈਕੇ ਆਏ। ਚਾਰ ਲਾਵਾਂ ਦੇ ਅਰਥ ਸਮਝਾਏ। ਵੀਡੀਓ ਕੈਮਰੇ ਵਾਲੇ ਭੀ ਟਿੱਕ ਕੇ ਬੈਠੇ ਰਹੇ। ਕਿਸੇ ਵਿੱਚ ਕੋਈ ਕਾਹਲ਼ ਨਹੀ ਸੀ। ਕੋਈ ਘੜੀ ਨਹੀਂ ਸੀ ਦੇਖਦਾ ਬੇਸ਼ਕ ਬਰਾਤੀਆਂ ਨੇ ਦੂਰ ਅੰਬਾਲੇ ਜਾਣਾ ਸੀ। ਭਾਈ ਹਰਿਭਜਨ ਸਿੰਘ ਜੀ ਨੇ ਭੀ ਬਗੈਰ ਘੜੀ ਦੇਖੇ ਅਨੰਦਮਈ ਹੋਕੇ ਉਹ ਸਭ ਕੁੱਝ ਸਮਝਾਇਆ ਜੋ ਉਹ ਸਮਝਾਉਣਾ ਚਾਹੁੰਦੇ ਸਨ। ਆਪੇ ਹੀ ਸਮਾਪਤੀ ਦੀ ਫਤਹਿ ਬੁਲਾਈ। ਆਨੰਦ ਕਾਰਜਾਂ ਵਾਲਾ ਕੀਰਤਨੀ ਜੱਥਾ ਆ ਗਿਆ।

ਸ਼ਬਦ ਪੜੇ ਗਏ । ਆਨੰਦ ਕਾਰਜਾਂ ਦੀ ਸੁਰੂਆਤ ਲਈ ਪਰਿਵਾਰਕ ਅਰਦਾਸ ਕੀਤੀ ਗਈ । ਲਾੜਾ ਲਾੜੀ ਨੇ ਖੜ ਕੇ ਲਾਂਵ ਦਾ ਪਾਠ ਸੁਣਿਆ। ਲਾਂਵ ਦੇ ਕੀਰਤਨ ਵੇਲੇ ਪਰੀਕਰਮਾ ਕੀਤੀ ਗਈ । ਏਵੇਂ ਹੀ ਚਾਰ ਲਾਵਾ ਦੇ ਪਾਠ ਖੜ੍ਹ ਕੇ ਸੁਣੇ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਪਰੀਕਰਮਾ ਕੀਤੀ ਗਈ । ਆਨੰਦ ਕਾਰਜ ਸੰਪੂਰਨ ਹੋਇਆ । ਸਿੱਖ ਮਿਸ਼ਨਰੀ ਕਾਲਜ ਰਜਿ ਲੁਧਿਆਣਾ ਦਾ ਹੀ ਇਕ ਸਿੰਘ ਸਟੇਜ ਸੈਕਟਰੀ ਬਣ ਗਿਆ । ਭਾਈ ਪਰਮਪਾਲ ਸਿੰਘ ਜੀ ਨੂੰ ਆਪਣੇ ਵੀਚਾਰ ਪਰਗਟ ਕਰਨ ਦੀ ਬੇਨਤੀ ਕੀਤੀ ਗਈ । ਪੰਦਰਾਂ ਵੀਹ ਮਿੰਟ ਭਾਈ ਪਰਮਪਾਲ ਸਿੰਘ ਜੀ ਨੇ ਭੀ ਆਨੰਦ ਕਾਰਜ ਦੇ ਵਿਸ਼ੇ ਤੇ ਹੀ ਚਾਨਣਾ ਪਾਇਆ । ਸਟੇਜ ਸਕੱਤਰ ਨੇ ਇੱਕ ਉਦਾਹਰਨ ਵਿੱਚ ਕਿਹਾ ਕਿ ਉਹਨਾਂ ਇੱਕ ਆਨੰਦ ਕਾਰਜ ਅਜੇਹਾ ਦੇਖਿਆ ਜਿੱਥੇ ਆਨੰਦ ਕਾਰਜ ਵਾਲੀ ਬੀਬੀ ਨੇ ਆਪ ਕੀਰਤਨ ਕੀਤਾ ਸੀ । ਇੱਥੇ ਭੀ ਉਹਨਾ ਹਰਗੁਨ ਨੂੰ ਸ਼ਬਦ ਪੜ੍ਹਨ ਲਈ ਕਿਹਾ । ਹਰਗੁਨ ਭੀ ਜਿਵੇਂ ਤਿਆਰ ਹੀ ਬੈਠੀ ਸੀ । ਜਿਵੇਂ ਅੱਜ ਕੱਲ ਨਸ਼ੇ ਦੀ ਲੋਰ , ਤੇਂ ਡੈਕ ਦੇ ਸ਼ੋਰ ਤੇ ' ਮੁੰਡਾ ਆਪਣੇ ਵਿਆਹ ਦੇ ਵਿੱਚ ਨੱਚਦਾ ਫਿਰੇ --ਨੀ ਮੁੰਡਾ ' ਹਰਗੁਨ ਨੇ ਭੀ ਆਪਣਾ ਸੂਈ ਮੂਈ ਪੁਣਾ ਛੱਡ ਕੇ ਇਤਨੇ ਹੀ ਜੋਸ਼ ਵਿੱਚ ਆਪਣੀਆਂ ਸਖੀਆਂ ਨਾਲ ਗੁਰਬਾਣੀ ਦਾ ਸ਼ਬਦ ਗਾਇਨ ਕਰਨ ਆ ਗਈ । ਹੈਰਾਨੀ ਦੀ ਗੱਲ ਇਹ ਹੈ ਕਿ ਹਰਗੁਨ ਨੇ ਸ਼ਗਨ ਦਿਖਾਵੇ ਲਈ ਨਿੱਕਾ ਜਿਹਾ ਸ਼ਬਦ ਨਹੀਂ ਚੁਣਿਆ । ਬਲਕਿ ਸ਼ਬਦ ਭੀ ਉਹ ਚੁਣਿਆ ਜਿਹੜਾ ਕਿ ਉਹਨਾ ਦੀ ਆਪਣੀ ਜਿੰਦਗੀ ਅਤੇ ਪਰਿਵਾਰਕ ਜੀਵਨ ਵਿੱਚ ਢੁਕਦਾ ਸੀ । ਇੱਕ ਸੱਤ ਹਜਾਰ ਅੱਖਰਾਂ ਵਾਲ਼ਾ ਸ਼ਬਦ ਜੋ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕ ਪੂਰੇ ਅੰਕ ਦਾ ਸੀ। ਇਹ ਸ਼ਬਦ ਅੰਕ ਨੰਬਰ 78 ਤੇ ਸ਼ੁਸੋਭਤ ਹੈ।

ਸ਼ਬਦ ਦੀ ਸ਼ੁਰੂਆਤ ;-

ਮੁੰਧ ਇਆਣੀ ਪੇਈਅੜੇ ਕਿਉ ਕਰ ਹਰ ਦਰਸਨ ਪਿਖੈ ॥ ਹਰਿ ਹਰਿ ਆਪਣੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥ ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥ ਸਹੀਆ ਵਿਚ ਫਿਰੈ ਸੁਹੇਲੀ ਹਰਿ ਦਰਗਾਹ ਬਾਹ ਲੁਡਾਏ ॥ ਲੇਖਾ ਧਰਮਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥ ਮੁੰਧ ਇਆਣੀ ਪੇਈਅੜੇ ਗੁਰਮੁਖਿ ਹਰ ਦਰਸਨੁ ਦਿਖੈ ॥

ਭਾਵ :- ਹੇ ਵਾਹਿਗੁਰੂ ! ਮੇਰੇ ਵਿੱਚ ਬਚਪਨਾ ਹੋਣ ਕਰਕੇ ਮਾਤਾ ਪਿਤਾ ਦੇ ਘਰ ਰਹਿੰਕੇ ਪੈਭੂ ਦਰਸ਼ਨਾ ਦੀ ਸੋਝੀ ਨਹੀ ਸੀ । ਹੁਣ ਕ੍ਰਿਪਾ ਕਰੋ ਤਾ ਕਿ ਮੈਂ ਆਪਣੇ ਸਾਹੁਰੇ ਘਰ ਜਾ ਕੇ ਇਹ ਕੰਮ ਸਿੱਖ ਲਵਾਂ । ਬਸ ! ਰੱਬ ਚੇਤੇ ਰਹੇ । ਵਾਹਿਗੁਰੂ ਦੇ ਧਿਆਨ ਵਿੱਚ ਪਰਪੱਕ ਹੋਕੇ ਸਤਸੰਗੀਆਂ ਵਿੱਚ ਮਾਣ ਨਾਲ (ਬੱਚਿਆਂ ਦੀ ਤਰਾਂ ਮਸਤੀ ਨਾਲ ਬਾਹਾਂ ਘੁਮਾਂਉਦੀ ਫਿਰਾਂ) ਰਹਾਂ । ਪੇਕੇ ਘਰ ਵਿਚ ਕੀਤੀਆਂ ਗਲਤੀਆਂ ਤੇ ਲੀਕ ਫੇਰ ਦਿਉ ।

ਵਿਆਹ ਹੋਆ ਮੇਰਾ ਬਾਬਲਾ ਗੁਰਮੁਖੇ ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨ ਪ੍ਰਚੰਡ ਬਲਾਇਆ ॥ ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨ ਪਦਾਰਥੁ ਲਾਧਾ ॥ ਹਉਮੈ ਰੋਗੁ ਗਇਆ ਦੁਖੁ ਲਾਥਾ ਆਪ ਆਪੈ ਗੁਰਮੁਖ ਖਾਧਾ ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨਾ ਜਇਆ ॥ ਵਿਆਹੁ ਹੋਆ ਮੇਰੇ ਬਾਬੋਲਾ ਗੁਰਮੁਖਿ ਹਰਿ ਪਾਇਆ ॥

ਭਾਵ :- ਹੇ ਮੇਰੇ ਪਿਤਾ ਜੀ ! ਮੇਰਾ ਵਿਆਹ ਹੋ ਗਿਆ । ਗੁਰਮਤਿ ਨਾਲ ਵਿਆਹ ਹੋ ਗਿਆ । ਵਾਹਿਗੁਰੂ ਦੀ ਸੋਝੀ ਹੋ ਗਈ । ਅਗਿਆਨਤਾ ਦਾ ਹਨੇਰਾ ਕੱਟਿਆ ਗਿਆ । ਪੈਚੰਡ ਰੂਪ ਵਿੱਚ ਗਿਆਨ ਬਲ਼ ਉਠਿਆ । ਵੇਸ ਕੀਮਤੀ ਪਦਾਰਖ ਲੱਭ ਪਏ । ਹਉਮੈ ਦੀ ਬੀਮਾਰੀ ਠੀਕ ਹੋ ਗਈ । ਮਨ ਅਰੋਗ ਹੋ ਗਿਆ । ਗੁਰਮਤਿ ਨੇ ਹਉਮੈ ਨੂੰ ਖਾ ਲਿਆ । ਆਕਾਲ ਪੁਰਖ ਰੂਪੀ ਵਰ ਮਿਲ ਗਿਆ । ਹੇ ਮੇਰੇ ਪਿਤਾ ਜੀ ! ਮੇਰਾ ਵਿਆਹ ਹੋ ਗਿਆ ।

ਹਰਿ ਸਤ ਸਤੇ ਮੇਰੇ ਬਾਬੁਲਾ ਹਰਿ ਜਨ ਮਿਲ ਜੰਞ ਸੁਹੰਦੀ ॥ ਪੇਵਕੜੇ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੇ ਖਰੀ ਸੁਹੰਦੀ ॥ ਸਾਹਰੜੇ ਵਿਚਿ ਖਰੀ ਸੁਹੰਦੀ ਜਿਨ ਪੇਵਕੜੇ ਨਾਮ ਸਮਾਲਿਆ ॥ ਸਭ ਸਫਲਿਓ ਜਨਮ ਤਿਨਾ ਕਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥ ਹਰਿ ਸੰਤ ਜਨਾ ਮਿਲਿ ਕਾਰਜ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥ ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲ ਜੰਞ ਸੁਹੰਦੀ ॥

ਭਾਵ :- ਹੇ ਮੇਰੇ ਪਿਤਾ ਜੀ ! ਵਾਹਿਗੁਰੂ ਸੱਚ ਹੈ । ਵਾਹਿਗੁਰੂ ਦੇ ਬੰਦਿਆਂ ਨਾਲ ਹੀ ਬਰਾਤ ਸੋਹਣੀ ਲਗਦੀ

ਹੈ । ਇਹ ਭੀ ਪਤਾ ਲੱਗਿਆ ਕਿ ਜਿਹਨਾ ਨੇ ਪਹਿਲੀ ਉਮਰੇ ਗੁਰਮਤਿ ਨੂੰ ਸਮਝ ਲਿਆ । ਧਾਰਨ ਕਰ ਲਿਆ ਉਹਨਾਂ ਦੀ ਦੂਜੀ ਉਮਰੇ (ਸਾਹੁਰੇ ) ਇੱਜਤ ਹੁੰਦੀ ਹੈ । ਉਹ ਸੋਹਣੇ ਲਗਦੇ ਹਨ । ਇਹ ਭੀ ਪਤਾ ਲੱਗਿਆ ਕਿ ਜਿਹਨਾ ਨੇ ਔਗੁਣਾ ਵਲੋਂ ਪਾਸਾ ਵੱਟ ਕੇ ਆਪਣੇ ਮਨ ਨੂੰ ਗੁਣਾ ਵਾਲੇ ਪਾਸੇ ਲਾ ਲਿਆ । ਉਹਨਾ ਦਾ ਜਨਮ ਸਫਲਾ ਹੋ ਗਿਆ । ਸਫਲ ਜਨਮ ਵਾਲਿਆਂ ਨਾਲ ਸੰਗਤ ਕਰਕੇ ਕਾਰਜ ਰਾਸ ਆ ਗਿਆ । ਜੀਵਨ ਆਨੰਦਮਈ ਹੋ ਗਿਆ । ਇਸ ਲਈ ਹੇ ਮੇਰੇ ਪਿਤਾ ਜੀ ! ਵਾਹਿਗੁਰੂ ਸੱਚ ਹੈ । ਵਾਹਿਗੁਰੂ ਦੇ ਬੰਦਿਆਂ ਨਾਲ ਮਿਲ ਕੇ ਬਰਾਤ ਸੋਹਣੀ ਹੋ ਗਈ ।

**ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥ ਹਰਿ ਹਰਿ ਭਗਤੀ ਕਾਜ ਸੁਹੇਲਾ ਗੁਰਿ ਸਤਿਗੁਰ ਦਾਨ ਦਿਵਾਇਆ ॥ ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨਾ ਰਲੈ ਰਲਾਇਆ ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰ ਕਚੁ ਪਾਜੋ ॥ ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥**

ਭਾਵ :- ਹੇ ਮੇਰੇ ਪਿਤਾ ਜੀ ! ਮੈਨੂ ਵਾਹਿਗੁਰੂ ਰੂਪੀ ਦਾਜ ਦੀ ਬਖਸ਼ਿਸ਼ ਕਰੋ । ਕਪੜੇ ਭੀ ਗੁਰਮਤਿ ਦੇ ਅਤੇ ਸੋਭਾ ਵਡਿਆਈਆਂ ਭੀ ਗੁਰਮੱਤ ਨਾਮ ਹੋਵੇ । ਜਿਸ ਨਾਲ ਮੇਰੀ ਸਭ ਪਾਸੇ ਸੋਭਾ ਹੋਵੇ । ਇਸ ਤਰਾਂ ਦਾ ਦਾਨ ਦਾਜ ਬਾਕੀਆਂ ਨਾਲੋਂ ਵਖਰੀ ਕਿਸਮ ਦਾ ਹੁੰਦਾ ਹੈ । ਲੋਕ ਦਿਖਾਵੇ ਵਾਲੇ ਦਾਜ ਤਾਂ ਝੂਠੇ ਹੰਕਾਰੀ ਤੇ ਪਖੰਡੀਆਂ ਦੇ ਹੁੰਦੇ ਹਨ । ਇਸ ਲਈ ਗੁਰਮਤਿ ਰੂਪੀ ਦਾਜ ਦੀ ਬਖਸ਼ਿਸ਼ ਕਰੋ ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥ ਹਰਿ ਜੁਗਹ ਜੁਗੋ ਜੁਗ ਜੁਗੋ ਸਦ ਪੀੜੀ ਗੁਰੂ ਚਲੰਦੀ ॥ ਹਰਿ ਜੁਗਿ ਜੁਗਿ ਪੀੜੀ ਚਲੋ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥ ਹਰਿ ਪੁਰਖੁ ਨਾ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥ ਨਾਨਕ ਸੰਤ ਸੰਤ ਹਰਿ ਏਕੋ ਜਪ ਹਰਿ ਹਰਿ ਨਾਮੁ ਸੋਹੰਦੀ ॥ ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥

ਭਾਵ :- ਹੇ ਮੇਰੇ ਪ੍ਰਭੂ ਰੂਪ ਪਿਤਾ ਜੀ ! ਪਤੀ ਪਤਨੀ ਸਤਿਗੁਰ ਦੀ ਮਤ ਨਾਲ ਇੱਕ ਮਿੱਕ ਹੋ ਕੇ ਸਤਸੰਗਤ ਰੂਪੀ ਵੇਲ ਨੂੰ ਵਧਾਉਂਦੇ ਹਨ । ਇਸ ਤਰੀਕੇ ਨਾਲ ਸਤਿਗੁਰਾਂ ਦੀ ਪੀਹੜੀ ਜੁਗਹ ਜੁਗੰਤਰਾਂ ਤੱਕ ਚਲਦੀ ਹੈ । ਇਹ ਤਾਂ ਹੀ ਚਲਦੀ ਹੈ ਜੇ ਗੁਰਮੁਖ ਰੂਪੀ ਪਤੀ ਪਤਨੀ ਇੱਕ ਮੱਤ ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਨੁਸਾਰ ਜੀਵਨ ਜਿਉਂਦੇ ਹਨ । ਪਤੀ ਪਤਨੀ ਅਕਾਲ ਪੁਰਖ ਵਿੱਚ ਇਉਂ ਸਮਾ ਜਾਂਦੇ ਹਨ ਜਿਵੇਂ ਪਾਣੀ ਵਿੱਚ ਪਾਣੀ ਸਮਾ ਜਾਂਦਾ ਹੈ । ਰੱਬ ਉਹਨਾਂ ਦੇ ਅੰਗ ਸੰਗ ਰਹਿੰਦਾ ਹੈ । ਪਰਿਵਾਰ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰਦਾ ਹੈ । ਗੁਰੂ ਜੀ ਫੁਰਮਾਉਂਦੇ ਹਨ ਕਿ ਪਤੀ ਪਤਨੀ ਸੰਤ ਰੂਪ ਹੋਕੇ ਪ੍ਰਭੂ ਵਿੱਚ ਸਮਾ ਜਾਂਦੇ ਹਨ । ਸਤਸੰਗਤ ਰੂਪੀ ਵੇਲ ਵਧਦੀ ਰਹਿੰਦੀ ਹੈ ।

ਇਹ ਲੰਮਾ ਸ਼ਬਦ ਹਰਜਿੰਦਰ ਕੌਰ (ਹਰਗੁਨ ) ਨੇ ਆਪਣੀਆਂ ਸਖੀਆਂ ਨਾਲ ਮਿਲ ਕੇ ਹਜਾਰਾਂ ਦੀ ਸੰਗਤ ਦੇ ਸਾਹਮਣੇ ਗਾਇਆ ਸੀ । ਸੰਗਤ ਨੇ ਭੀ ਟਿੱਕ ਕੇ ਸੁਣਿਆ ਸੀ । ਦਾਸ ਨੇ ਆਪਣੀ ਤੁੱਛ ਬੁੱਧ ਅਨੁਸਾਰ ਇਸ ਸ਼ਬਦ ਦੇ ਅਰਥ ਕਰਨੇ ਠੀਕ ਸਮਝੇ । ਹਰਗੁਨ ਦੇ ਕੀਰਤਨ ਤੋਂ ਬਾਅਦ ਸਰਦਾਰ ਸੁਖਪ੍ਰੀਤ ਸਿੰਘ ਉਦੋਕੇ ਨੇ ਅਜਕਲ ਦੇ ਗੁਰਸਿੱਖਾਂ ਦੇ ਵਿਆਹਾਂ ਅਤੇ ਇਸ ਅਨੰਦ ਕਾਰਜ ਦੀ ਵਿਲੱਖਣਤਾ ਦੱਸੀ । ਤਕਰੀਬਨ ਇਕ ਘੰਟੇ ਤੋ ਜਿਆਦਾ ਸਮਾ ਲਿਆ । ਸਭ ਨੇ ਪ੍ਰੇਮ ਨਾਲ ਸੁਣਿਆ ।

ਆਮ ਤੌਰ ਤੇ ਵਿਦਵਾਨ ਆਨੰਦ ਕਾਰਜਾਂ ਵੇਲੇ ਵੱਧ ਤੋਂ ਵੱਧ ਇਹਨਾਂ ਪੰਗਤੀਆਂ ਤੇ ਹੀ ਜੋਰ ਦੇਂਦੇ ਹਨ । ਅਰਥ ਪਤੀ ਪਤਨੀ ਤੇ ਹੀ ਢੁਕਾਉਂਦੇ ਹਨ ।

**ਧਨ ਪਿਰੁ ਇਹਿ ਨਾ ਆਖੀਅਨ ਬਹਨਿ ਇਕਠੇ ਹੋਇ**
**ਏਕ ਜੋਤ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥781 ॥** ਜਾਂ

**ਧਨ ਪਿਰ ਕਾ ਇੱਕ ਸੰਗ ਹੀ ਵਾਸਾ**
**ਵਿਚ ਹਉਮੈ ਭੀਤ ਕਰਾਰੀ ਹੇ ॥ 1263 ॥**

ਧਨ ਪਿਰ ਨੂੰ ਸਮਝਣ ਲਈ ਇਹ ਗੁਰ ਫੁਰਮਾਣ ਸਹਾਈ ਹੋਵੇਗਾ । ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰ ਸਦ ਜਾਗੰਤਾ ॥ ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰ ਬੋਲੰਤਾ ॥ 737 ॥

ਭਾਵ :- ਮਨੁੱਖੀ ਸੇਜ ਤੇ ਧਨ ਅਤੇ ਕੰਤ ਬਿਰਾਜਮਾਨ ਹਨ । ਮਨੁੱਖੀ ਮਨ ਨੂੰ ਧਨ ਕਿਹਾ ਹੈ । ਇਸ ਮਨ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੀ ਮਤ ਨੂੰ ਪਿਰ ਕਿਹਾ ਹੈ । ਕੰਤ ਕਿਹਾ ਹੈ । ਧਨ ਜਾਂ ਮਨ ਮਾਇਆ ਦੇ ਨਸ਼ੇ ਵਿਚ ਆਕੇ ਗੁਰੂ ਜੀ

ਦੀ ਮਤ ਰੂਪੀ ਪਿਰ ਜਾਂ ਕੰਤ ਨਾਲ ਕਦੇ ਕਦੇ ਹੀ ਹਾਂ ਹੂੰ ਕਰਦਾ ਹੈ ।ਏਸੇ ਨੂੰ ਕਿਹਾ ਹੈ ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੀ ਜੇ ਪਿਰ ਬੋਲੰਤਾ ॥ ਗੱਲ ਨੂੰ ਥੋੜਾ ਹੋਰ ਸਾਫ ਕਰੀਏ :- ਕਦੇ ਕਦੇ ਅਸੀਂ ਗਲਤ ਕੰਮ ਕਰਦੇ ਹਾਂ । ਘਿਨਾਉਣੇ ਕੰਮ ਭੀ ਕਰਦੇ ਹਾਂ । ਸਾਨੂੰ ਪਤਾ ਭੀ ਹੁੰਦਾ ਹੈ ਕਿ ਇਹ ਜੋ ਮੈਂ ਕਰ ਰਿਹਾ ਹਾਂ । ਗਲਤ ਹੈ । ਫਿਰ ਭੀ ਅਸੀ ਟਲ਼ਦੇ ਨਹੀਂ । ਇਸ ਤਰਾ ਦੀ ਹਾਲਤ ਨੂੰ ਕਿਹਾ ਜਾਂਦਾ ਹੈ ਕਿ ਮਨੁੱਖ ਦੀ ਜ਼ਮੀਰ ਮਰੀ ਹੋਈ ਹੈ । ਆਤਮਾ ਦੀ ਗੱਲ ਨਹੀ ਸੁਣਦਾ । ਜਿਹੜੀ ਸ਼ਕਤੀ ਮਨ ਨੂੰ ਗਲਤ ਕੰਮ ਕਰਨੋ ਰੋਕਦੀ ਹੈ । ਉਹੀ ਪਿਰ ਸ਼ਕਤੀ ਹੈ । ਆਤਮਾ ਹੈ । ਗੁਰ ਸ਼ਕਤੀ ਹੈ । ਜਿਸ ਵੇਲ਼ੇ ਗੁਰ ਸ਼ਕਤੀ (ਸ਼ਬਦ) ਪਿਰ ਅਤੇ ਮਨ (ਧਨ) ਇੱਕ ਮਿੱਕ ਹੋ ਕੇ ਇੱਕ ਸੁਰ ਹੋਕੇ ਵਿਚਰਣ ਲਗਣ ਤਾਂ ਕਿਹਾ ਜਾ ਸਕਦਾ ਹੈ :-

**ਏਕ ਜੋਤ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥** ਗੁਰ ਸ਼ਬਦ ਸ਼ਕਤੀ ਕੰਮ ਕਰਦੀ ਹੈ ਜਦੋਂ ਸਤਸੰਗਤ ਦਾ ਮਿਲਾਪ ਹੁੰਦਾ ਹੈ । ਸਤਸੰਗਤ ਕਪਾਟ ਖੋਲਦੀ ਹੈ । ਗੁਰ ਵਾਕ ਹੈ :-

**ਭਇਓ ਕ੍ਰਿਪਾਲ ਸਤਸੰਗ ਮਿਲਾਇਆ**
**ਬੁਝੀ ਤਪਤ ਘਰੇ ਪਿਰ ਪਾਇਆ ॥737॥**
**ਤਾਂ ਹਾਲਤ ਹੋ ਜਾਂਦੀ ਹੈ :-**
**ਜਤ ਦੇਖਾ ਤਤ ਪਿਰ ਹੈ ਭਾਈ**
**ਖੋਲਿਓ ਕਪਾਟ ਤਾ ਮਨ ਠਹਿਰਾਈ ॥737॥**

ਆਨੰਦ ਕਾਰਜ ਸੰਪੂਰਨ ਹੋਣ ਤੋਂ ਬਾਅਦ ਸਾਰੇ ਪ੍ਰਸ਼ਾਦਾ ਛੱਕਣ ਲਈ ਬੇਸਮੈਂਟ ਵਿੱਚ ਆ ਗਏ । ਇਥੇ ਭੀ ਇਹਨਾਂ ਹੱਦ ਹੀ ਕਰ ਦਿੱਤੀ ਜਦੋਂ ਲਾੜਾ ਲਾੜੀ ਜਾਂ ਸਿੰਘ ਸਿੰਘਣੀ ਵਾਸਤੇ ਸਜਾਏ ਕੁਰਸੀਆਂ ਸੋਫਿਆਂ ਦੀ ਥਾਂ ਜਦੋਂ ਉਹ ਆਮ ਸੰਗਤ ਦੀ ਤਰਾਂ ਪ੍ਰੈਸ਼ਾਦਾ ਛੱਕਣ ਬੈਠ ਗਏ । ਕੋਈ ਸ਼ਗਨ ਦੀ ਰਸਮ ਨਹੀਂ । ਕੋਈ ਵਾਰਨੇ ਆਦਿ ਨਹੀਂ । ਫੋਟੂਆਂ ਦਾ ਘੜਮੱਸ ਨਹੀਂ । ਬਸ ! ਆਨੰਦ ਕਾਰਜ ਹੋ ਗਏ । ਖਾਣੇ ਵਿੱਚ ਉਹ ਸਭ ਕੁੱਝ ਸੀ ਜੋ ਅੱਜ ਕੱਲ ਹੁੰਦਾ ਹੈ । ਜਿਵੇਂ ਕਿ :- ਦਾਲ ਸ਼ਬਜੀ ਚੌਲ਼ ਤੰਦੂਰੀ ਰੋਟੀ ਰੁਮਾਲੀ ਰੋਟੀ ਆਦਿ ।

: ਪ੍ਰੈਸ਼ਾਦਾ ਛੱਕਣ ਤੋਂ ਬਾਅਦ ਜੋੜੀ ਸੰਗਤ ਨਾਲ ਘਰ ਆਈ ਘਰ ਗੁਰਦੁਆਰੇ ਤੋਂ ਸੱਤ ਅੱਠ ਕਿਲੋ ਮੀਟਰ ਤੇ ਮਹਾਂ ਸਿੰਘ ਨਗਰ ਡਾਬਾ ਤੋਂ ਵਿਦਾ ਵਿਦੌਗੀ ਹੋਈ । ਕੋਈ ਦਾਜ ਆਦਿ ਲੱਦਣ ਵਾਲੀ ਗੱਡੀ-ਛੱਡੀ ਨਹੀ ਸੀ ।

ਭਾਈ ਚਰਨਜੀਤ ਸਿੰਘ ਦੇ ਜੀਵਨ ਤੇ ਇੱਕ ਪੰਛੀ ਝਾਤ ਮਾਰਨੀ ਭੀ ਜਰੂਰੀ ਹੈ । ਦਾਸ ਇਸ ਪਰਿਵਾਰ ਨੂੰ ਚੰਗੀ ਤਰਾਂ ਜਾਣਦਾ ਹੈ । ਪਤਾ ਨਹੀ ਕਿਉਂ ਇਹਨਾਂ ਨੇ ਦਾਸ ਨੂੰ ਪਿਤਾ ਦਾ ਦਰਜਾ ਦਿੱਤਾ ਹੈ । ਜਦੋਂ ਇਹਨਾਂ ਕੋਈ ਨਵਾਂ ਕੰਮ ਅਰੰਭਣਾ ਹੁੰਦਾ ਸੀ ਤਾਂ ਮੈਨੂੰ ਆਖਦੇ । ਡੈਡੀ ਅਰਦਾਸ ਤੁਸੀਂ ਕਰਨੀ ਹੈ। ਮੇਰਾ ਜਵਾਬ ਹੁੰਦਾ । ਭਾਈ ਮੈਨੂੰ ਤਾਂ ਅਰਦਾਸ ਹੀ ਨੀ ਕਰਨੀ ਆਂਉਂਦੀ ! ਮੇਰੀ ਤਾਂ ਇਹੀ ਅਰਦਾਸ ਹੈ । ' ਜੋ ਤੁਧ ਭਾਵੈ ਸਾਈ ਭਲੀਕਾਰ ਤੂੰ ਸਦਾ ਸਲਾਮਤ ਨਿਰੰਕਾਰ ' ॥ ਮੇਰੇ ਕੋਲੋਂ ਤਾਂ ਸ਼ਰਧਾਲੂਆਂ ਦੇ ਰੱਖੇ ਡੱਬੇ ਆਦਿ ਨੂੰ ਭੀ ਬਰਫੀ ਲੱਡੂ ਕਹਿ ਹੋ ਜਾਂਦਾ ਹੈ ਜਦਕਿ ਵਿਦਵਾਨ ਤਾਂ ਮਿਸ਼ਟਾਨ ਆਖਦੇ ਹਨ । ਰਵਿੰਦਰ ਕੌਰ ਆਖਦੀ । ਜਿਵੇਂ ਮਰਜੀ ਕਰੋ ਬਸ ! ਤੁਸੀਂ ਕਰਨੀ ਹੈ । ਚਰਨਜੀਤ ਸਿੰਘ ਅਤੇ ਇਹਨਾ ਦੀ ਪਤਨੀ ਰਵਿੰਦਰ ਕੌਰ ਜੰਮੂ ਦੇ ਹਨ । ਪਤਾ ਨਹੀ ਕਿਹੜੇ ਮਹਾਂਪੁਰਸ਼ ਨੇ ਕਿਹੜੀ ਦੂਰ ਦ੍ਰਿਸ਼ਟੀ ਨਾਲ ਇਹਨਾਂ ਦਾ ਸੰਯੋਗ ਕਰਾ ਦਿੱਤਾ । ਇੱਕ ਪੰਡਤਾਂ ਦੀ ਕੁੜੀ ਸਿੰਘਣੀ ਸਜ ਗਈ । ਨਾਮ ਹੋ ਗਿਆ ਰਵਿੰਦਰ ਕੌਰ । ਸਿੰਘਣੀ ਦਾ ਰੰਗ ਰੂਪ ! ਬਸ !! ਕਮਾਲ ਕਸ਼ਮੀਰੀ ਸੇਬ ਵਰਗਾ ਗੋਰਾ ਚਿੱਟਾ । ਕੱਦ ਕਾਠ ਤੇ ਸਿਹਤ ਫੋਜ ਵਿੱਚ ਭਰਤੀ ਹੋਣ ਦੇ ਫਿੱਟ । ਦਸਵੀਂ ਪਾਸ । ਚਰਨਜੀਤ ਸਿੰਘ ਚਮਾਰਾਂ ਦਾ ਮੁੰਡਾ । ਰੰਗ ਰੂਪ ਪੱਕੇ ਹੋਏ ਸਿੰਘਾੜੇ ਵਰਗਾ ਜਿਹਨਾਂ ਨੂੰ ਡੇਰਾ ਨੰਗਲ਼ੀ ਸਾਹਿਬ (ਪੁੰਛ) ਵਾਲੇ ਮਹੰਤ ਬਚਿੱਤਰ ਸਿੰਘ ਜੀ ਨੇ ਇਸ ਪੰਜਵੀਂ ਪਾਸ ਚਰਨਜੀਤ ਸਿੰਘ ਨੂੰ ਗੁਰਮਤਿ ਨਾਲ ਸਿੰਗਾਰ ਦਿੱਤਾ । ਰਵਿੰਦਰ ਕੌਰ ਦੇ ਮਾਪਿਆਂ ਦੀ ਹਿੰਮਤ ਦੇਖੋ ! ਕਿਵੇਂ ਇਹਨਾਂ ਦਿਖਾਈ ਦੇਣ ਵਾਲੇ ਬੇਜੋੜਾਂ ਨੂੰ ਜੋੜ ਦਿੱਤਾ । ਇਹ ਹੈ ਅਸਲ ਸਿੱਖੀ ਗੁਰਮਤਿ ਦੇ ਗੁਣਾ ਦੀ ਪਰਖ ਕਰਕੇ ਰਿਸਤੇ ਜੋੜਨੇ । ਇਹਨਾਂ ਦੇ ਤਿੰਨ ਬੱਚੇ ਹਨ । ਦਾਸ ਤਿੰਨਾ ਨੂੰ ਬਚਪਨ ਤੋਂ ਜਾਣਦਾ ਹੈ । ਹਰਗੁਨ ਦੇ ਤਾਂ ਸਾਰੇ ਵਿਦਿਅਕ ਫਾਰਮ ਦਾਸ ਨੇ ਭਰੇ ਹਨ । ਅੱਜ ਹਰਗੁਨ ਕੰਪਿਊਟਰ ਇੰਜ ਦੀ ਪੋਸਟ ਗ੍ਰੇਜੂਏਟ ਹੈ । ਜਗਪ੍ਰੀਤ ਸਿੰਘ ਬੀ ਟੈਕ ਮਕੈਨੀਕਲ ਇੰਜ ਦਾ ਗਰੈਜੂਏਟ ਹੈ । ਸਭ ਤੋ ਛੋਟੀ ਪ੍ਰੈਭਪ੍ਰੀਤ ਕੌਰ ਨਨਕਾਣਾ ਸਾਹਿਬ ਪਬਲਿਕ ਸਕੂਲ ਗਿੱਲ ਪਾਰਕ ਲੁਧਿਆਣਾ ਵਿਖੇ ਦਸਵੀਂ ਵਿੱਚ ਪੜਦੀ ਹੈ । ਆਪਣੀ ਕਲਾਸ ਵਿਚ ਪਹਿਲੇ ਦੂਜੇ ਨੰਬਰ ਤੇ ਰਹਿੰਦੀ

ਹੈ । ਆਮ ਤੌਰ ਤੇ ਗ੍ਰੰਥੀ ਸਿੰਘਾਂ ਦੇ ਬੱਚੇ ਢੋਲਕੀ ਛੈਣਿਆਂ ਤੱਕ ਹੀ ਸੀਮਤ ਰਹਿੰਦੇ ਹਨ । ਜਦੋਂ ਚਰਨਜੀਤ ਸਿੰਘ ਨਵਾਂ ਨਵਾਂ ਆਇਆ ਸੀ ਤਾਂ ਗੁਰਦੁਆਰਾ ਭਾਈ ਮਹਾਂ ਸਿੰਘ ਨਗਰ ਡਾਬਾ (ਲੁਧਿਆਣਾ) ਗ੍ਰੰਥੀ ਸਿੰਘ ਲੱਗ ਗਿਆ । ਗੁਰਦੁਆਰੇ ਦੇ ਦੋ ਕਮਰੇ ਸਨ । ਇੱਕ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਅਤੇ ਦੂਜੇ ਵਿੱਚ ਗ੍ਰੰਥੀ ਸਿੰਘ ਦਾ ਟੱਬਰ ਸੀ । ਗੁਰਦੁਆਰੇ ਵਿਚ ਬ੍ਰਾਹਮਣਵਾਦੀ ਤੌਰ ਤਰਕਿਆਂ ਅਨੁਸਾਰ ਸੇਵਾ ਹੁੰਦੀ ਸੀ । ਇਹਨਾਂ ਨੂੰ ਸੰਖ ਤੱਕ ਵਜਾਉਣ ਲਈ ਮਜਬੂਰ ਕਰਦੇ ਸਨ । ਇਸ ਹਾਲਤ ਵਿੱਚ ਦਾਸ ਨੇ ਇਹਨਾਂ ਦਾ ਡਟ ਕੇ ਪੱਖ ਲਿਆ । ਸਿੱਖ ਰਹਿਤ ਮਰਿਆਦਾ ਅਨੁਸਾਰ ਸੇਵਾ ਕਰਨ ਲਈ ਸੰਗਤ ਨੂੰ ਮਨਾ ਲਿਆ । ਦਾਸ ਸਿੱਖ ਮਿਸ਼ਨਰੀ ਕਾਲਜ ਰਜਿ ਲੁਧਿਆਣਾ ਨਾਲ ਜੁੜਿਆ ਹੋਇਆ ਸੀ ਅਤੇ ਭਾਈ ਚਰਨਜੀਤ ਸਿੰਘ ਨੂੰ ਭੀ ਸਿੱਖ ਮਿਸ਼ਨਰੀ ਕਾਲਜ ਰਜਿ ਲੁਧਿਆਣਾ ਨਾਲ ਜੋੜ ਲਿਆ । ਚਰਨਜੀਤ ਸਿੰਘ ਸਾਈਕਲ ਤੇ ਵਾਜਾ ਰੱਖ ਕੇ ਬੱਚਿਆਂ ਨਾਲ ਕੀਰਤਨ ਕਰਨ ਜਾਂਦੇ ਹੁੰਦੇ ਸਨ । ਪਹਿਲੇ ਦੋ ਬੱਚੇ ਪਿਤਾ ਵਰਗੇ ਸਨ । ਜਗਪ੍ਰੀਤ ਸਿੰਘ ਮਾਂ ਦੀ ਗੋਦੀ ਵਿੱਚ ਕਾਲਾ ਤੇ ਕਮਜੋਰ ਜਿਹਾ ਸੀ । ਹਰਗੁਨ ਭੀ ਉਹੋ ਜਿਹੀ ਦੋ ਮੀਹਡੀਆਂ ਕੀਤੀਆਂ ਮਾਂ ਦੀ ਉਂਗਲ ਫੜੀ ਤੁਰੀ ਜਾਂਦੀ ਸੀ । ਇਸ ਹਾਲਤ ਵਿੱਚ ਚਰਨਜੀਤ ਸਿੰਘ ਨੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਗਾਈ । ਆਪਣੀ ਭੇਟਾ ਆਦਿ ਵਿੱਚੋਂ ਨੇਮ ਨਾਲ ਦਸਵੰਧ ਕੱਢਕੇ ਲੋੜਵੰਦ ਗਰੀਬਾਂ ਦੇ ਬੱਚਿਆਂ ਦੀ ਵਿਦਿਆ ਨਾਲ ਸਬੰਧਤ ਸੇਵਾ ਕਰਦੇ ਸਨ ਜਿਵੇਂਕਿ ਬੱਚੇ ਦੇ ਬੂਟ ਵਰਦੀ ਕਾਪੀਆਂ ਲੈ ਦੇਣੀਆਂ । ਅੜੀ ਹੋਈ ਫੀਸ ਆਦਿ ਭਰਵਾ ਦੇਣੀ । ਨਾਮ ਨਾਲ ਸਿੱਖ ਮਿਸ਼ਨਰੀ ਕਾਲਜ ਰਜਿ ਲੁਧਿਆਣਾ ਦੀ ਪਰਚੀ ਕਟਵਾਉਣੀ । ਕਾਲਜ ਦਾ ਮੈਗਜ਼ੀਨ ਸਿੱਖ ਫੁਲਵਾੜੀ ਮੁਫਤ ਵਿੱਚ ਲਗਵਾਉਣਾ ਜਿਹੀ ਸੇਵਾ ਕਰਦਾ ਸਨ । ਇਹੀ ਭਾਈ ਚਰਨਜੀਤ ਸਿੰਘ ਜੀ ਦੀ ਤਰੱਕੀ ਦਾ ਰਾਜ਼ ਸੀ । ਵੀਹ ਸਾਲ ਤੋਂ ਉਪਰ ਇੱਕੋ ਗੁਰਦੁਆਰੇ ਸੇਵਾ ਕੀਤੀ । ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਇਹਨਾਂ ਦੀ ਤਰੱਕੀ ਬਰਦਾਸ਼ਤ ਨਾ ਹੋਈ । ਬਸ ! ਗੁਰਦੁਆਰੇ ਤੋਂ ਵਿਹਲਾ ਕਰ ਦਿੱਤਾ ।

ਅੰਬਾਲ਼ਾ ਕੈਂਟ ਵਾਲੇ ਸਰਦਾਰ ਦਰਸ਼ਨ ਸਿੰਘ ਇੱਕ ਰੀਟਾਇਰਡ ਸਰਕਾਰੀ ਅਫਸਰ ਪੜਿਆ ਲਿਖਿਆ ਮਾਇਕ ਪਖੋਂ ਸੌਖੇ ਪਰਵਾਰ ਵਾਲਾ ਹੈ । ਕਿਸੇ ਪਾਸਿਓ ਘੱਟ ਨਹੀਂ । ਉਹਨਾਂ ਦਾ ਸਪੁੱਤਰ ਸਰਦਾਰ ਹਰਮਨਦੀਪ ਸਿੰਘ ਇੰਜੀਨੀਅਰ ਗਰੈਜੂਏਟ ਨੌਕਰੀ ਲੱਗਿਆ ਹੋਇਆ ਸੋਹਣਾ ਸੁਨੱਖਾ ਛਾਂਟਵੇਂ ਸਰੀਰ ਵਾਲਾ ਅਤੇ ਏਅਰ ਫੋਰਸ ਵਿੱਚ ਭਰਤੀ ਹੋਣ ਲਈ ਫਿੱਟ ਲਈ ਹਰਜਿੰਦਰ ਕੌਰ (ਹਰਗੁਨ) ਦਿੱਖ ਪਖੋਂ ਬੇਜੋੜ ਮਧਰੀ ਅਤੇ ਚਿਹਰੇ ਤੇ ਫਿਨਸੀਆਂ ਵਾਲੀ ਦੇ ਅੰਦਰਲੇ ਗੁਣਾ ਦੀ ਪਰਖ ਕਰਕੇ ਪਸੰਦ ਕਰ ਲਿਆ । ਹਰਮਨਦੀਪ ਸਿੰਘ ਦੀ ਭੈਣ ਇੱਕ ਐਮ ਬੀ ਬੀ ਐਸ ਡਾਕਟਰ ਨਾਲ ਵਿਆਹੀ ਹੋਈ ਨੇ ਭੀ ਹਰਗੁਨ ਨੂੰ ਪਸੰਦ ਕੀਤਾ । ਹੈਰਾਨੀ ਵਾਲੀ ਗੱਲ ਤਾਂ ਇਹ ਹੈ ਕਿ ਉਹਨਾ ਇੱਕ ਪੰਜਵੀ ਪਾਸ ਗ੍ਰੰਥੀ ਸਿੰਘ ਦੀ ਬਗੈਰ ਜਾਤ ਪਰਖਿਆਂ ਬਗੈਰ ਦਾਜ ਆਦਿ ਦੀ ਮੰਗ ਤੋਂ ਰਿਸਤਾ ਜੋੜ ਲਿਆ । ਪੱਕ ਠੱਕ ਹੋਣ ਤੋਂ ਬਾਅਦ ਸਭ ਤੋਂ ਜਿਆਦਾ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਹਰਮਨਦੀਪ ਸਿੰਘ ਦੀ ਭੈਣ ਨੇ ਬੇਨਤੀ ਕਰਕੇ ਹਰਗੁਨ ਨਾਲ਼ ਗੱਲ ਕੀਤੀ । ਜੇ ਉਹ ਬੁਰਾ ਨਾ ਮਨਾਵੇ ਤਾਂ ਉਹਨਾਂ ਦੇ ਚਿਹਰੇ ਦੀਆਂ ਫਿਨਸੀਆਂ ਨੂੰ ਠੀਕ ਕਰਨ ਲਈ ਉਹਨਾਂ ਕੋਲ ਇੱਕ ਚਮੜੀ ਰੋਗ ਮਾਹਰ ਡਾਕਟਰ ਹੈ । ਫਿਨਸੀਆਂ ਠੀਕ ਹੋ ਜਾਣਗੀਆਂ । ਹਰਜਿੰਦਰ ਕੌਰ ਹਰਗੁਨ ਮੰਨ ਗਈ । ਇਲਾਜ ਕਰਵਾ ਲਿਆ । ਚੇਹਰਾ ਸਾਫ ਹੋ ਗਿਆ ।

ਇਹਨਾਂ ਦੋਹਾਂ ਪਰਿਵਾਰਾਂ ਦੀ ਨਿਜੀ ਜਿੰਦਗੀ ਤੇ ਝਾਤ ਮਾਰਨ ਲਈ ਖਿਮਾਂ ਦਾ ਜਾਚਕ ਹਾਂ । ਇਹ ਸਭ ਲਿਖਣ ਦਾ ਮੇਰਾ ਮਕਸਦ ਹੈ ਕਿ ਸਾਡੇ ਗੁਰਮਤਿ ਤੋਂ ਹੀਣੇ ਅਖੌਤੀ ਸਿੱਖ ਜੋਕਿ ਨਸਲਵਾਦੀ ਜਾਤ ਹੰਕਾਰੀ ਮਾਇਆਧਾਰੀ ਖਾਲਿਸਤਾਨ ਦੀਆਂ ਚਾਂਗਰਾਂ ਮਾਰਨ ਵਾਲੇ ਚੌਧਰ ਦੇ ਭੁੱਖੇ ਗੁਰਦੁਆਰਿਆਂ ਦੀਆਂ ਗੋਲਕਾਂ ਦੇ ਜੱਫਾ ਮਾਰੂ ਪ੍ਰੈਬੰਧਕ ਇਸ ਤਰਾਂ ਦੇ ਪਰਿਵਾਰਾਂ ਤੋਂ ਕੋਈ ਗੁਰਮਤਿ ਦੀ ਗੱਲ ਸਿੱਖ ਲੈਣ !! ਗੁਰਮਤਿ ਤੋਂ ਹੀਣੇ ਅਖੌਤੀ ਸਿੱਖਾਂ ਦੇ ਕਾਰਨ ਹੀ ਅੱਜ ਦੁਨੀਆ ਦੀ ਇੱਕ ਉਤਮ ਕੌਮ (ਸਿੱਖ) ਗੁਲਾਮਾ ਦੀ ਗੁਲਾਮ ਮੰਨੂਵਾਦੀਆਂ ਦੀ ਗੁਲਾਮ ਹੈ !!!

—0—

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਧਿਆਨ ❀

ਓਸ ਗੁਰੂ ਦਾ ਕੀ ਅਚਾਰ ਪਾਉਣੈ,
ਜਿਹੜਾ ਗੁਰੂ ਨਹੀਂ ਕੋਈ ਗਿਆਨ ਦੇਂਦਾ?
ਉਹ ਲੀਡਰ ਵੀ ਭਲਾਂ ਹੈ ਕੀ ਲੀਡਰ,
ਨਿੱਤ ਨਵਾਂ ਨਹੀਂ ਜੋ ਖ਼ਿਆਲ ਦੇਂਦਾ?
ਕੁਰਸੀ! ਕੁਰਸੀ! ਹਾਇ ! ਛੁੱਟ ਨਾ ਜਾਏ
ਕੁਰਸੀ! ਏਹਦੇ ਵਾਸਤੇ ਹਰ ਕੋਈ ਜਾਨ ਦੇਂਦਾ।
ਹੋ ਗਈ 'ਜਸ' ਜਮਹੂਰੀਅਤ ਖੋਖਲੀ ਹੁਣ
ਏਹਦੇ ਵਲ ਨਹੀਂ ਕੋਈ ਧਿਆਨ ਦੇਂਦਾ।

----- 0 -----

### ❀ ਬੜ੍ਹਕਾਂ ❀

ਨਿੱਕੀ ਜੇਹੀ ਗਰਾਰੀ ਇਹ ਕਾਲ ਦੀ ਏ
ਐਵੇਂ ਮਾਰਦਾ ਫਿਰੇ ਇਨਸਾਨ ਬੜ੍ਹਕਾਂ।
ਕਮਲੇ ਹੋ ਗਰੀਬ ਵੀ ਮਾਰ ਲੈਂਦੇ, ਬਹੁਤਾ
ਮਾਰਦੈ ਐਪਰ ਧਨਵਾਨ ਬੜ੍ਹਕਾਂ।
ਮੌਸਿਮ ਚੋਣਾਂ ਦਾ ਨੇਤਾ ਜੀ ਇਉਂ ਗੱਜਦੇ
ਜਿਵੇਂ ਮਾਰਦਾ ਕੋਈ ਹੈ ਸਾਨ੍ਹ ਬੜਕਾਂ।
ਕੋਈ ਸੂਰਮਾ ਹੀ ਓਦੋਂ ਡੱਕਦਾ ਏ,
ਜਦੋਂ 'ਕੈਲਵੀ' ਮਾਰੇ, ਸ਼ੈਤਾਨ ਬੜ੍ਹਕਾਂ।

----- 0 -----

### ❀ ਗੁਆਚਿਆ ਮਨੁੱਖ ❀

ਫੇਲ੍ਹ ਹੋ ਕੇ ਰੋਂਦਾ ਵਿਦਿਆਰਥੀ, ਉਹ
ਜੀਹਦਾ ਕੀਮਤੀ ਸਾਲ ਗੁਆਚ ਜਾਏ।
ਦੁਨੀਆਦਾਰ ਰੋਵੇ ਇਸ ਸੰਸਾਰ ਅੰਦਰ,
ਜੀਹਦਾ ਧਨ ਤੇ ਮਾਲ ਗੁਆਚ ਜਾਏ।
ਰੁੱਸ ਕੇ ਜਦੋਂ ਜਵਾਨੀ ਹੈ ਤੁਰ ਜਾਂਦੀ,
ਬੁੱਢੇ ਬੰਦੇ ਦੀ ਚਾਲ ਗੁਆਚ ਜਾਏ।
ਬੰਦਾ ਜੱਗ 'ਚ ਗੁਆਚਿਆ ਕੈਲਵੀ ਇਉਂ,
ਜਿਵੇਂ ਮੇਲੇ 'ਚ ਬਾਲ ਗੁਆਚ ਜਾਏ।

----- 0 -----

### ❀ ਅੰਗਰੇਜ਼ੀ ਪਿਆਰ ❀

ਮਾਂ ਬੋਲੀ ਨੂੰ ਬੂਹਿਓਂ ਬਾਹਰ ਕੀਤਾ,
ਖੋਲ੍ਹ ਦਿੱਤੇ ਅੰਗਰੇਜ਼ੀ ਲਈ ਗੇਟ ਯਾਰੋ।
ਸੰਸਦ, ਮੀਡੀਆ, ਘਰਾਂ ਦੇ ਦਫਤਰਾਂ ਵਿੱਚ,
ਵਧਿਆ ਹੁਣ ਅੰਗਰੇਜ਼ੀ ਦਾ ਰੇਟ ਯਾਰੋ।
ਸਭਿਆਚਾਰ, ਰਹੁ ਰੀਤੀ ਤੇ ਧਰਮ ਵਾਲੇ
ਤੱਪੜ ਦਿੱਤੇ ਨੇ ਅਸਾਂ ਵਲੇਟ ਯਾਰੋ !
ਅੰਕਲ, ਆਂਟੀ ਜਹੇ ਸ਼ਬਦਾਂ ਨੇ 'ਕੈਲਵੀ' ਜੀ
ਰਿਸ਼ਤੇ ਦਿੱਤੇ ਨੇ ਸਭ ਸਮੇਟ ਯਾਰੋ।

----- 0 -----

### ❀ ਰਿਸ਼ਤੇ ❀

ਹੋ ਰਿਹਾ ਹੈ ਘਾਣ ਹੁਣ ਰਿਸ਼ਤਿਆਂ ਦਾ,
ਸਕਾ ਪੁੱਤ, ਪਿਉ ਨੂੰ ਵੱਢਦਾ ਏ।
ਪਤੀ ਮਾਰਦਾ ਗਲ ਘੁੱਟ ਪਤਨੀ ਨੂੰ,
ਲਾਸ਼ ਉਸਦੀ ਗਟਰ ਵਿੱਚ ਗੱਡਦਾ ਏ।
ਹਵਸ ਵਿੱਚ ਹਵਾਸ ਗਵਾ ਬੰਦਾ,
ਮਿੱਧ ਕਲੀਆਂ ਨੂੰ ਅਰਕ ਪਿਆ ਕੱਢਦਾ ਏ।
ਹਾਸਿਲ ਏਸ 'ਚੋਂ 'ਕੈਲਵੀ' ਕੀ ਹੋਣਾ ?
ਪਾਗਲ ਆਪਣੀ ਜੜ੍ਹ ਹੀ ਵੱਢਦਾ ਏ।

----- 0 -----

ਸ਼ਹੀਦ ਪਿਤਾ ਦੇ ਪੁੱਤਰ ਤੇ ਸ਼ਹੀਦ ਬੇਟਿਆਂ ਦੇ ਬਾਪ, ਸਰਬੰਸਦਾਨੀ, ਸਿੱਖ ਕੌਮ ਦੇ ਸਿਰਜਕ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੇ 350ਵੇਂ ਆਗਮਨ ਪੁਰਬ ਦੀ ਦੁਨੀਆ ਦੇ ਹਰੇਕ ਬਾਸ਼ਿੰਦੇ ਨੂੰ ਮੁਬਾਰਕ ...

## ਗ਼ਜ਼ਲ

*ਅਮਰ 'ਸੂਫੀ'*
*98555 43660*

(ਮੁਫਾਈਲੁਨ ਮੁਫਾਈਲੁਨ ਮੁਫਾਈਲੁਨ ਮੁਫਾਈਲੁਨ)

ਪੁਰੀ ਆਨੰਦ ਅੰਦਰ ਗੂੰਜਦੀ ਲਲਕਾਰ ਦੇ ਸਦਕੇ।
ਜਗਾਈ ਅਣਖ ਸੁੱਤੀ ਤੂੰ ਤਿਰੀ ਭਬਕਾਰ ਦੇ ਸਦਕੇ।

ਨਵੀਂ ਇਕ ਕੌਮ ਸਿਰਜੀ ਤੂੰ ਬਣਾਏ ਸ਼ੇਰ ਗਿਦੜਾਂ ਤੋਂ,
ਗੁਰੂ ਗੋਬਿੰਦ ਤੇਰੀ ਸੋਚ ਤੇ ਕਿਰਦਾਰ ਦੇ ਸਦਕੇ।

ਅਜਬ ਕੌਤਕ ਰਚਾਇਆ ਸੀਸ ਮੰਗੇ ਭੀੜ ਦੇ ਵਿੱਚੋਂ,
ਸਿਰਾਂ ਦੀ ਭਾਲ ਅੰਦਰ ਲਹਿਰਦੀ ਤਲਵਾਰ ਦੇ ਸਦਕੇ।

ਛਕਾਅ ਅੰਮ੍ਰਿਤ, ਸਜਾਅ ਕੇ ਸਿੰਘ, ਮੁੜ ਕੇ ਖੁਦ ਛਕੇਂ ਚੂਲ਼ਾ,
ਗੁਰੂ ਚੇਲਾ ਬਣੇਂ ਆਪੇ, ਅਨੋਖੀ ਕਾਰ ਦੇ ਸਦਕੇ।

ਪਿਤਾ ਨੂੰ ਆਖਣਾ, 'ਦਿੱਲੀ, ਤੁਸੀਂ ਜਾਵੋ, ਬਲੀ ਦੇਵੋਂ',
ਉਮਰ ਨੌਂ ਸਾਲ ਦੇ ਯੋਧੇ, ਬਲੀ, ਬਲਕਾਰ ਦੇ ਸਦਕੇ।

ਤੂੰ ਸੀਨੇ ਨਾਲ ਲਾਇਆ ਆਖ, ਰੰਘਰੇਟਾ, ਗੁਰੂ ਬੇਟਾ,
ਦਲਿਤ ਜਾਤੀ ਨੂੰ ਬਖਸ਼ੇ ਪਿਆਰ ਤੇ ਸਤਿਕਾਰ ਦੇ ਸਦਕੇ।

ਸਮੁੱਚਾ ਵਾਰ ਕੇ ਪਰਿਵਾਰ ਜਿਹੜੀ ਦਾਬ ਲਾਈ ਤੂੰ,
ਤਿਰੇ ਸਦਕਾ ਉਜਾੜਾਂ ਵਿਚ ਖਿੜੇ ਗੁਲਜ਼ਾਰ ਦੇ ਸਦਕੇ।

ਜੜੇ ਮੋਤੀ, ਸਜੇ ਕਲਗ਼ੀ, ਨੂਰਾਨੀ ਲਿਸ਼ਕਦਾ ਚਿਹਰਾ,
ਤਿਰੇ ਦਾੜ੍ਹੇ, ਮੁਛਹਿਰੇ, ਦਰਸ਼ਨੀ ਦਸਤਾਰ ਦੇ ਸਦਕੇ।

ਤਿਰੇ ਦਰਸ਼ਨ ਜਿਨ੍ਹਾਂ ਕੀਤੇ, ਉਹ ਕਿੱਡੇ ਧੰਨ ਹੋਣੇ ਨੇ,
ਤਿਰੀ ਸੂਰਤ, ਤਿਰੇ ਜਲਵੇ, ਤਿਰੇ ਦੀਦਾਰ ਦੇ ਸਦਕੇ।

ਸਜਾ ਕੇ ਲਾਲ ਤੋਰੇ ਤੂੰ ਸ਼ਹਾਦਤ ਪਾਉਣ ਦੀ ਖਾਤਰ,
ਤਿਰੇ ਜਿਗਰੇ, ਤਿਰੇ ਜਜ਼ਬੇ, ਤਿਰੇ ਵੱਕਾਰ ਦੇ ਸਦਕੇ।

ਹਮੇਸ਼ਾਂ ਹੀ ਕਲਾ ਚੜ੍ਹਦੀ 'ਚ ਰਹਿਣਾ ਤੂੰ ਸਿਖਾਇਆ ਹੈ,
ਤਿਰੇ ਸੰਕਲਪ ਦੇ ਵਾਰੀ, ਤਿਰੇ ਹਥਿਆਰ ਦੇ ਸਦਕੇ।

ਜ਼ਰਾ ਨਾ ਡੋਲਦੇ, ਮਾਸੂਮ ਨੀਹਾਂ ਵਿਚ ਚਿਣੀਂਦੇ ਵੀ,
ਤਿਰੇ ਫਰਜ਼ੰਦ, ਸਿੱਖੀ ਨਾਲ ਸੁੱਚੇ ਪਿਆਰ ਦੇ ਸਦਕੇ।

ਨਬੀ ਖਾਂ ਤੇ ਗ਼ਨੀ ਖਾਂ ਨੇ ਬਿਠਾਅ ਕੇ ਪਾਲਕੀ ਅੰਦਰ,
ਬਣਾ ਕੇ ਪੀਰ ਤੈਨੂੰ ਕੱਢਿਆ, ਸਤਿਕਾਰ ਦੇ ਸਦਕੇ।

ਕਵੀ ਯੋਧੇ ! ਜ਼ਫਰਨਾਮੇ 'ਚ ਕੀ ਬਾਰੂਦ ਭਰ ਦਿੱਤਾ,
ਬਣੀ ਔਰੰਗ ਦੀ ਜੋ ਮੌਤ ਕਲਮ-ਕਟਾਰ ਦੇ ਸਦਕੇ।

ਬਿਦਾਵਾ ਪਾੜ ਕੇ ਬਖਸ਼ੇ ਮਹਾਂ ਸਿੰਘ ਨਾਲ ਦੇ ਯੋਧੇ,
ਮੁਆਫ਼ੀ ਦੇਣ ਵਾਲੇ ਉਸ ਬਲੀ ਸਿਰਦਾਰ ਦੇ ਸਦਕੇ।

ਬਣਾ ਕੇ ਸਾਧ ਨੂੰ 'ਬੰਦਾ' ਕ੍ਰਿਸ਼ਮਾ ਕਰ ਵਿਖਾਇਆ ਤੂੰ,
ਕਿ ਬੰਦੇ ਵੀ ਨਿਭਾਇਆ, ਓਸ ਦੇ ਇਕਰਾਰ ਦੇ ਸਦਕੇ।

ਬਤਾਲੀ ਸਾਲ ਦੀ ਉਮਰੇ, ਹਿਲਾਅ ਕੇ ਰੱਖ 'ਤੀ ਦੁਨੀਆ,
ਬਿਨਾਂ ਘਰ ਘਾਟ, ਵਾਲੀ-ਏ-ਜਹਾਂ ਸਰਦਾਰ ਦੇ ਸਦਕੇ।

ਪਿਤਾ, ਮਾਂ, ਪੁੱਤ, ਪਿਆਰੇ ਸਿੰਘ ਵਾਰੇ ਧਰਮ ਦੀ ਖਾਤਰ,
ਹਰਾ ਬੂਟਾ ਹੈ ਸਿੱਖੀ ਦਾ ਮੈਂ ਲਾਵਣਹਾਰ ਦੇ ਸਦਕੇ।

ਗ਼ਜ਼ਲ ਦੇ ਚਾਰ ਸ਼ਿਅਰਾਂ ਵਿਚ ਲਿਖੇ ਸਭ ਕਿਸ ਤਰ੍ਹਾਂ 'ਸੂਫ਼ੀ',
ਜੁ ਰਹਿਬਰ ਹਿੰਦ 'ਤੇ ਕੀਤਾ, ਤਿਰੇ ਉਪਕਾਰ ਦੇ ਸਦਕੇ।

—0—

## ਭਗਵਾਂ ਅੱਤਵਾਦ

*ਹਰਬੰਸ ਸਿੰਘ ਸ਼ਾਨ*
*9878573068*

ਹੱਸਦੇ ਵੱਸਦੇ ਭਾਰਤ ਨੂੰ ਇਹ ਕਰਦੂਗਾ ਬਰਬਾਦ।
ਆ ਗਿਆ ਹੁਣ ਭਗਵਾਂ ਅੱਤਵਾਦ।

ਬੜੀ ਜਗ੍ਹਾ 'ਤੇ ਇਹਨੇ ਮੌਤ ਦਾ ਤਾਂਡਵ ਨਾਚ ਨਚਇਆ।
ਕਦੇ ਚਰਚ ਕਦੇ ਗੁਰਦੁਆਰਾ ਕਦੇ ਮਸੀਤ ਨੂੰ ਢਾਹਿਆ।
ਥਾਂ ਥਾਂ ਉੱਤੇ ਰਾਮ ਰਾਮ ਦਾ ਫਿਰੇ ਵਜਾਉਂਦਾ ਨਾਦ।
ਆ ਗਿਆ..................।

ਖਾਣਾ, ਪੀਣਾ, ਪਹਿਨਣਾ, ਬੋਲਣਾ ਇਹ ਫਿਰਦਾ ਤਹਿ ਕਰਦਾ।
ਸੱਤਾਧਾਰੀ ਆੜੀ ਇਸਦੇ ਤਾਹੀਉਂ ਨਾ ਇਹ ਡਰਦਾ।
ਮੁਸਲਿਮ, ਸਿੱਖ, ਈਸਾਈ ਦੇ ਕਰਵਾ 'ਤੇ ਨਾਨਕੇ ਯਾਦ।
ਆ ਗਿਆ..................।

ਗਊ ਦੀ ਆੜ 'ਚ ਇਹ ਆਤੰਕੀ ਖੇਡਦਾ ਗੰਦੀ ਨੀਤੀ।
ਮੋਮਨ, ਦਲਿਤ, ਕਿਸਾਨ ਦੀ ਆਰਥਿਕ ਨਾਕਾਬੰਦੀ ਕੀਤੀ।
ਬੰਦ ਕਰਵਾ ਤੇ ਬੁੱਚੜਖਾਨੇ ਵਿੱਚ ਵੱਡੀ ਤਾਦਾਦ।
ਆ ਗਿਆ..................।

ਬਗਲੀ ਵਾਲੇ "ਸ਼ਾਨ" ਇਹ ਵਿਦਿਅਕ ਖੇਤਰ ਵਿੱਚ ਆ ਵੜਿਆ।
ਬੜਾ ਕਰੂ ਨੁਕਸਾਨ ਜੇ ਹੁਣ ਵੀ ਸੰਘੀ ਤੋਂ ਨਾ ਫੜਿਆ।
ਕੋਬਰੇ ਤੋਂ ਵੀ ਜ਼ਹਿਰੀ ਇਹ ਨਾਗਪੁਰੀਆ ਦੀ ਔਲਾਦ।

ਹੱਸਦੇ ਵੱਸਦੇ ਭਾਰਤ ਨੂੰ ਇਹ ਕਰਦੂਗਾ ਬਰਬਾਦ।
ਆ ਗਿਆ ਹੁਣ ਭਗਵਾਂ ਅੱਤਵਾਦ।

—0—

## ਗਜ਼ਲ

*ਰਣਜੀਤ ਆਜ਼ਾਦ ਕਾਂਝਲਾ*

ਖਿੱਲ ਗਈਆਂ ਨੇ ਕਲੀਆਂ ਤੇਰੇ ਆਣ ਤੇ।
ਫੁੱਲ ਗਏ ਮੁਰਝਾ ਤਿਰੇ ਟੁਰ ਜਾਣ ਤੇ।

ਨਾ ਕਾਉਲ, ਜ਼ੁਬਾਨ ਰਹੀ ਹੁਣ ਲੋਕਾਂ ਦੀ,
ਕੀ ਕਰੇ ਇਤਵਾਰ ਕੋਈ ਇਨਸਾਨ ਤੇ।

ਆਉ,ਜਾਉ,ਬੈਠੋ ਅਗਾਂਹ ਕੁੱਝ ਵੀ ਨੀਂ,
ਬਣੇ ਫਿਰਦੇ ਐ ਬੌਸ ਫ਼ੋਕੀ ਸ਼ਾਨ ਤੇ।

ਮਰ ਗਈ ਸਰਾਫ਼ਤ ਸੱਚਮੁੱਚ ਮਰ ਗਈ,
ਠੱਗੀ,ਚੋਰੀ,ਯਾਰੀ ਰਾਜ ਕਰੇ ਜਹਾਨ੍ਤੇ।

ਹੁਸਨ੍ਤੇ ਕਰਦੈਂ ਗਰੂਰ ਕਿਸ ਵਾਸਤੇ,
ਸਦਾ ਰਹੇ ਨਾ ਗੁੱਡੀ ਚੜ੍ਹੀ ਅਸਮਾਨ੍ਤੇ।

ਹੱਥ ਵਿੱਚ ਹੈ ਨਹੀਂ ਤੀਰ,ਕੀ ਕਰੋਗੇ,
ਕਿਵੇਂ ਜਿੱਤੋਗੇ ਬਾਜ਼ੀਕੱਲੇ ਕਮਾਨ੍ਤੇ।

ਛੁਪ-ਛੁਪ ਕੱਟ ਸਮਾਂ,ਦਿਨਾਂ ਦਾ ਫੇਰ ਹੈ,
ਲਾਈ ਅਸੀਂ ਹੈ ਬਾਜ਼ੀ ਆਪਣੀ ਜਾਨ ਤੇ।

ਵਿੱਚ ਕਾਂਝਲ੍ਹੇ ਤੇਰੇ ਲੋਕੀਂ ਪੁੱਛਦੇ ਪਏ,
ਗ਼ਜ਼ਲ੍ਹਅਜ਼ਾਦ੍ਹ ਦੀ ਹੈ ਛਾਈ ਜਹਾਨ੍ਤੇ।

—0—

# ਅਚਲ ਮੂਰਤਿ ਅਨਭਉ ਪ੍ਰਕਾਸ

*ਹਰਜੀਤ ਸਿੰਘ*
*9877958295*

ਇੱਕ ਪੁਰਸ਼ਾਰਥ ਇੱਕ ਨਿਵਾਜਿਸ਼
ਸਤ ਸਰੂਪ 'ਚ ਆਪੁ ਬੰਧਾਇਆ।
ਮਾਨਵਤਾ ਲਈ ਸਹਜ ਸੁਖਾਲਾ।
ਚਾਨਣ ਰੂਪ ਇੱਕ ਚਲਨ ਚਾਲਾਇਆ।
ਕੋਈ ਨ ਵਾਂਝਾ ਰਹੇ ਅਭਿਲਾਖੀ
ਗੁਰ ਪ੍ਰਸਾਦਿ ਬੇਅੰਤ ਵੰਡਾਇਆ।
ਅਚਲ ਮੂਰਤਿ ਇੱਕ ਚਲਨ ਚਲਾਇਆ।
ਸਿੱਧ ਪੁਰਖਾਂ ਨੇ ਔਖੇ ਪੈਂਡੇ
ਕਈ ਜਨਮਾਂ ਤੇ ਉਮਰਾਂ ਲਾਕੇ।
ਨਾੜੀ ਨਾੜੀ ਫੋਲ ਰੋਲ ਕੇ
ਦਸਮ ਦੁਆਰ ਕਪਾਟ ਖੁਲ੍ਹਾਇਆ।
ਗ੍ਰਹਿ ਜੀਵਨ ਛੱਡ ਨਾਮ ਕਮਾਈ
ਹੋਰੋ ਹੋਰ ਜਟਲ ਬਣਾਇਆ।
ਤਤੁ ਸਰੂਪ ਨਾਮੀ ਨੇ ਚੀਨੈ
ਅਨਹਦ ਧੁਨ ਦਸ ਦੁਆਰਾ ਪਾਇਆ।
ਅਚਲ ਮੂਰਤਿ ਇੱਕ ਚਲਨ ਚਲਾਇਆ।
ਅੰਮ੍ਰਿਤ-ਪਾਣ ਗੁਰ ਨੇਮ ਚਲਾਏ
ਨਦਰ ਮੇਹਰ ਦੇ ਪਾਤਰ ਬਣਾਏ।
ਸਾਸ-ਰਸ ਨਾਭੀ ਅਟਕਾਏ
ਦਸਮ-ਦੁਆਰੀ ਦਰਸ਼ਨ ਪਾਏ।
ਅੰਮ੍ਰਿਤ-ਧਾਰ ਚੱਖੇ ਤ੍ਰਿਪਤਾਏ
ਦੁਰਲਭ ਬੁੱਧ ਸੁਮੱਤ ਸੁਹਾਇਆ
ਅਚਲ ਮੂਰਤਿ ਇੱਕ ਚਲਨ ਚਲਾਇਆ।
ਸਿੱਧ ਬੁੱਧ ਪ੍ਰਭ ਦੇਵਨਹਾਰਾ
ਅਨਹਦ ਸ਼ਬਦ ਬਜਾਵਨ ਹਾਰਾ
ਯੋਗ ਯਤਨ ਨ ਪਹੁੰਚੇ ਕੋਈ
ਗੁਰਮਤਿ ਨਾਮੇ ਜਨ ਸੁਫਲਾਇਆ।
ਅਚਲ ਮੂਰਤਿ ਇੱਕ ਚਲਨ ਚਲਾਇਆ।
ਕੁੰਡਲਨੀ ਸੁਰਤੀ ਸਤ ਸੰਗਤਿ ਪਰਮਾਨੰਦ
ਗੁਰੂ ਮੁਖਿ ਮਚਾ।
ਸਿਰੀ ਗੁਰੂ ਸਾਹਿਬ ਸਭ ਉਪਰਿ
ਮਨ ਬਚ ਕ੍ਰਮ ਸੇਵੀਐ ਸਚਾ।
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।

*(ਸਵਈਏ ਮ: ੪ ਗਯੰਦ ਭਟ ਅੰਗ 1402)*

—0—

# ਜਜ਼ਬਾਤ

*ਗੁਰਮੀਤ ਸਿੰਘ 'ਬਰਸਾਲ'*

ਤੜਪ ਜਜ਼ਬਾਤ ਪੁੱਛਦੇ ਨੇ ਕਿ ਇਹ ਕੀ ਕਰ ਰਿਹੈਂ ਸ਼ਾਇਰ ।
ਆਪਣੀ ਹੀ ਕਲਮ ਕੋਲੋਂ ਕਿਉਂ ਹੁਣ ਡਰ ਰਿਹੈਂ ਸ਼ਾਇਰ ॥
ਹੋਰਾਂ ਨੂੰ ਤੂੰ ਦਸਦਾਂ ਏਂ ਇਹ ਜੀਵਨ ਜੀਣ ਦੇ ਨੁਸਖੇ,
ਆਪਣੀ ਵਾਰ ਜੀਵਨ ਬਾਝ ਹੀ ਕਿਉਂ ਮਰ ਰਿਹੈਂ ਸ਼ਾਇਰ ॥

ਤੇਰੀ ਕਲਮ ਲਿਖਤੀ ਫਲਸਫੇ ਦੀ ਬਾਤ ਪਾਉਂਦੀ ਏ,
ਕਿਉਂ ਵਿਓਹਾਰ ਵਿੱਚੋਂ ਖੁਦੀ ਪਾਸੇ ਧਰ ਰਿਹੈਂ ਸ਼ਾਇਰ ॥
ਵਰਾਉਣਾ ਜੱਗ ਨੂੰ ਕੀ ਸੀ, ਤੂੰ ਤੇ ਰੋ ਰਿਹੈਂ ਖੁਦ ਹੀ,
ਤਵੱਕੋ ਚਿਣਗ ਦੀ ਕਾਹਦੀ, ਤੂੰ ਆਪੇ ਠਰ ਰਿਹੈਂ ਸ਼ਾਇਰ ॥

ਜਿਹੜੀ ਜਿੰਦਗੀ ਗੁਲਾਮ ਵੀ ਸਵੀਕਾਰ ਨਹੀਂ ਕਰਦੇ,
ਆਜਾਦ ਜੀ ਰਹੇ ਤੂੰ ਬੈਠਕੇ ਸਭ ਜਰ ਰਿਹੈਂ ਸ਼ਾਇਰ ॥
ਖੜਨਾ ਸੀ ਤੇਰੇ ਸ਼ਬਦਾਂ ਨੇ ਤਣਕੇ ਜਾਬਰਾਂ ਅੱਗੇ,
ਪਰ ਤੂੰ ਆਪ ਦਿਲ ਦੇ ਵਹਿਣ ਅੱਗੇ ਖਰ ਰਿਹੈਂ ਸ਼ਾਇਰ ॥

ਤੇਰੀ ਲਿਖਤ ਜੇਕਰ ਸਮੇ ਵਿੱਚ ਬਦਲਾਵ ਨਹੀਂ ਚਾਹੁੰਦੀ,
ਕਾਲੇ ਕਰ ਰਿਹੈਂ ਤੇ ਕਾਗਜਾਂ ਨੂੰ ਭਰ ਰਿਹੈਂ ਸ਼ਾਇਰ ॥
ਨਾ ਕੁਝ ਦੇਖਣਾ, ਸੁਣਨਾਂ ਤੇ ਨਾ ਹੀ ਹੱਕ ਲਈ ਕਹਿਣਾ
ਗਾਂਧੀ ਬਾਦਰਾਂ ਵਾਂਗਰ ਬਹਾਨੇ ਘੜ ਰਿਹੈਂ ਸ਼ਾਇਰ ॥1॥

# "ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ ਪੁਸਤਕ" ਦਾ ਲੋਕ ਅਰਪਣ ਅਤੇ ਧਾਰਮਿਕ ਸਮਾਗਮ ਹੋਇਆ

*ਜਸਪਾਲ ਸਿੰਘ ਕੰਵਲ (ਸੰਪਾਦਕ)*
*8968968397*

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਅਤੇ ਗਿਆਨੀ ਦਿੱਤ ਇੰਟਰਨੈਸ਼ਨਲ ਮੈਮੋਰੀਅਲ ਸੁਸਾਇਟੀ ਦੇ ਪ੍ਰਧਾਨ ਪ੍ਰਿੰ: ਨਸੀਬ ਸਿੰਘ ਸੇਵਕ ਨੇ ਲਿਖਤੀ ਪ੍ਰੈਸ ਨੋਟ ਰਾਹੀਂ ਦਸਿਆ ਕਿ ਮਿਤੀ 07-01-2018 (ਦਿਨ ਐਤਵਾਰ) ਨੂੰ ਗੁਰਦੁਆਰਾ ਸ਼੍ਰੀ ਗੁਰੂ ਅਰਜਨ ਦੇਵ ਜੀ, ਸੈਕਟਰ 40, ਚੰਡੀਗੜ੍ਹ ਵਿਖੇ ਮਹਾਨ ਕੀਰਤਨ ਸਮਾਗਮ ਅਤੇ **"ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ"** ਪੁਸਤਕ ਦਾ ਲੋਕ ਅਰਪਣ ਹੋਇਆ। ਇਸ ਮਹਾਨ ਸਮਾਗਮ ਵਿੱਚ ਕੌਮ ਦੇ ਮਹਾਨ ਕੀਰਤਨੀਏ ਭਾਈ ਜਸਬੀਰ ਸਿੰਘ ਰਾਗੀ, ਪਾਉਂਟਾ ਸਾਹਿਬ ਵਾਲੇ, ਭਾਈ ਸਿਮਰਨਜੀਤ ਸਿੰਘ ਅੰਗਦ ਖੰਨੇ ਵਾਲਿਆਂ ਵਲੋਂ ਗੁਰਬਾਣੀ ਦਾ ਮਨੋਹਰ ਕੀਤਾ ਗਿਆ। ਭਾਈ ਹਰਵੰਤ ਸਿੰਘ ਪਟਿਆਲੇ ਵਾਲਿਆਂ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਸੰਬੰਧੀ ਭਰਪੂਰ ਜਾਣਕਾਰੀ ਸਮੇਤ ਬਹੁਤ ਹੀ ਵਡਮੁੱਲੇ ਵਿਚਾਰ ਪੇਸ਼ ਕੀਤੇ। ਸ਼੍ਰੀ ਭਗਤ ਰਾਮ ਰੰਗਾੜਾ, ਜਸਪਾਲ ਸਿੰਘ ਕੰਵਲ, ਅਵਤਾਰ ਸਿੰਘ ਮਹਿਤਪੁਰੀ, ਭਾਈ ਸੁਖਵਿੰਦਰ ਸਿੰਘ ਰਤਨ ਵਿਸ਼ਵ ਰਾਮਦਾਸੀਆਂ ਸਿੰਘ ਕੌਂਸਲ ਟਾਂਡਾ, ਬੀਬੀ ਕੁਲਵਿੰਦਰ ਕੌਰ ਗੌਰਵ ਜਨਰਲ ਸਕੱਤਰ ਬਾਬਾ ਸੰਗਤ ਸਿੰਘ ਖਾਲਸਾ ਸੇਵਾ ਦਲ (ਰਜਿ:) ਪੰਜਾਬ, ਸ਼੍ਰੀ ਪਾਲ ਸਿੰਘ ਪਾਲ, ਦਰਬਾਰਾ ਸਿੰਘ ਕਾਹਲੋਂ ਵਲੋਂ ਗਿਆਨੀ ਦਿੱਤ ਸਿੰਘ ਸਬੰਧੀ ਕਵਿਤਾਵਾਂ ਪੜ੍ਹੀਆਂ ਗਈਆਂ। ਪੁਸਤਕ ਦੇ ਲੋਕ ਅਰਪਣ ਵਿੱਚ ਸ਼ਾਮਲ ਸ਼ਖ਼ਸੀਅਤ ਵਿੱਚ ਸ. ਪ੍ਰੀਤਮ ਸਿੰਘ ਭੁਪਾਲ ਸਾਬਕਾ ਡੀ.ਪੀ.ਆਈ. ਪੰਜਾਬ, ਸ. ਪ੍ਰੀਤਮ ਸਿੰਘ ਐਮ.ਏ. ਮੁਹਾਲੀ, ਸ਼੍ਰੀ ਨੀਰ ਢਿਲੋਂ ਮੁੰਬਈ ਵਾਲੇ, ਸ. ਮਨਮੋਹਨ ਸਿੰਘ ਦਾਊਂ, ਸ਼੍ਰੋਮਣੀ ਸਾਹਿਤਕਾਰ ਪ੍ਰਿੰ: ਬਹਾਦਰ ਸਿੰਘ ਗੋਸਲ, ਬੀਬੀ ਕੁਲਵਿੰਦਰ ਕੌਰ ਗੌਰਵ, ਭਾਈ ਜਸਬੀਰ ਸਿੰਘ ਪਾਉਂਟਾ ਸਾਹਿਬ ਵਾਲੇ, ਸ. ਸ਼ਮਸ਼ੇਰ ਸਿੰਘ ਕੁਰਾਲੀ, ਸ. ਗੁਰਦਿਆਲ ਸਿੰਘ ਪ੍ਰਧਾਨ, ਸ. ਕਿਰਪਾਲ ਸਿੰਘ ਜਨਰਲ ਸਕੱਤਰ, ਇਸ ਤੋਂ ਬਿਨ੍ਹਾਂ ਸ. ਸ਼ਮਸ਼ੇਰ ਸਿੰਘ ਚੰਡੀਗੜ੍ਹ, ਹਰੀ ਸਿੰਘ ਕੈੜੇ, ਸੁੱਚਾ ਸਿੰਘ ਕਲੌੜ, ਮੇਜ਼ਰ ਸਿੰਘ ਇਸੜੂ, ਭਾਈ ਸਾਧੂ ਸਿੰਘ, ਹਰੀ ਸਿੰਘ ਕਲੌੜ, ਹਰਨੇਕ ਸਿੰਘ ਸਾਗੀ, ਅਜੈਬ ਸਿੰਘ ਮੈਨੇਜਰ, ਸੁਖਮਿੰਦਰ ਸਿੰਘ ਖਾਲਸਾ, ਸ. ਰਣਬੀਰ ਸਿੰਘ, ਡਾ. ਗੁਰਬਚਨ ਸਿੰਘ ਮੁਹਾਲੀ, ਜਰਨੈਲ ਸਿੰਘ ਮਹਿਤੋ, ਕ੍ਰਿਪਾਲ ਸਿੰਘ ਚੰਡੀਗੜ੍ਹ, ਜੀਤ ਸਿੰਘ ਸੋਮਲ, ਸੁਖਵਿੰਦਰ ਸਿੰਘ ਟਾਂਡਾ, ਅਮਰਜੀਤ ਜੋਸ਼ੀ, ਰਾਜਵੰਸ਼ ਸਿੰਘ ਕਮਿਸ਼ਨਰ ਕਸਟਮ, ਜਸਵਿੰਦਰ ਸਿੰਘ, ਹਰਚਰਨ ਸਿੰਘ, ਲਖਵੀਰ ਸਿੰਘ ਜਗਾਧਰੀ ਵਰਕਸ਼ਾਪ, ਲੇਖਕ ਪ੍ਰਿੰ: ਨਸੀਬ ਸਿੰਘ ਸੇਵਕ, ਸੰਪਾਦਕ ਸ. ਜਸਪਾਲ ਸਿੰਘ ਕੰਵਲ ਸ਼ਾਮਲ ਸਨ। ਪ੍ਰਿੰ: ਨਸੀਬ ਸਿੰਘ ਸੇਵਕ ਦੀ ਇਹ ਪੁਸਤਕ ਗਿਆਨੀ ਦਿੱਤ ਸਿੰਘ ਜੀ ਨਾਲ ਸਬੰਧਤ ਅੱਜ ਤੱਕ ਦੀ ਮੁਕੰਮਲ ਜਾਣਕਾਰੀ ਭਰਪੂਰ ਹੈ। ਇਸ ਪੁਸਤਕ ਰਾਹੀਂ ਹਰ ਤਰ੍ਹਾਂ ਦੇ ਭੁਲੇਖੇ ਦੂਰ ਕੀਤੇ ਗਏ ਹਨ।

ਇਸ ਧਾਰਮਿਕ ਸਮਾਗਮ ਵਿੱਚ ਵੱਡੀ ਗਿਣਤੀ ਵਿੱਚ ਸੰਗਤਾਂ ਨੇ ਸ਼ਮੂਲੀਅਤ ਕੀਤੀ। ਇਸੀ ਪੁਸਤਕ ਦੇ ਅਧਾਰ 'ਤੇ ਸ਼੍ਰੀ ਨੀਰ ਢਿਲੋਂ ਮੁੰਬਈ ਵਲੋਂ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ 'ਤੇ ਅਧਾਰਿਤ ਇਕ ਡਾਕੂਮੈਂਟਰੀ ਫਿਲਮ ਅਤੇ ਇਕ ਫੀਚਰ ਫਿਲਮ ਬਣਾਉਣ ਦਾ ਬੀੜਾ ਚੁੱਕਿਆ ਹੋਇਆ ਹੈ ਜਿਸ ਦੇ ਸਹਿਯੋਗੀ ਰਾਜ ਰਾਹੀ ਅਮਰੀਕਾ ਤੋਂ, ਅਤੇ ਗੁਰਪ੍ਰੀਤ ਸਿੰਘ ਘੋਲੀ ਕਨੇਡਾ ਤੋਂ, ਰਾਜਿੰਦਰ ਸਿੰਘ ਸਰੀ ਕਨੇਡਾ, ਮਹਿੰਦਰ ਸਿੰਘ ਖਹਿਰਾ ਇੰਗਲੈਂਡ, ਗੁਰਮੀਤ ਸਿੰਘ ਗੌਰਵ ਸ. ਰਜਿੰਦਰ ਸਿੰਘ ਕਨੇਡਾ ਅਤੇ ਉਹ ਦਿਨ ਰਾਤ ਇਸ ਤੇ ਕੰਮ ਕਰ ਰਹੇ ਹਨ। ਉਨ੍ਹਾਂ ਨੇ ਫੀਚਰ ਫਿਲਮ ਲਈ ਸਪਾਸਰਾਂ ਨਾਲ ਪੂਰਾ ਰਾਬਤਾ ਰਖਿਆ ਹੋਇਆ ਹੈ ਅਤੇ ਜਲਦੀ ਹੀ ਫਿਲਮ ਦੀ ਸੂਟਿੰਗ ਸ਼ੁਰੂ ਕਰਨ ਦੀਆਂ ਤਿਆਰੀਆਂ ਕਰ ਰਹੇ ਹਨ। ਇਸੀ ਧਾਰਮਿਕ ਸਮਾਗਮ ਮੌਕੇ ਪਿਛਲੇ ਦਿਨੀਂ ਵੱਖ-ਵੱਖ ਲੋਕਾਂ ਵਲੋਂ ਗਿਆਨੀ ਦਿੱਤ ਸਿੰਘ ਬਾਰੇ ਲਏ ਗਏ ਵਿਚਾਰਾਂ ਨੂੰ ਵੀ ਵੀਡਿਓ ਰਾਹੀਂ ਦਸਿਆ ਜਾਂਦਾ ਰਿਹਾ ਹੈ। ਗੁਰਦੁਆਰਾ ਗੁਰੂ ਅਰਜਨ ਦੇਵ ਜੀ ਦੀ ਪ੍ਰਬੰਧਕ ਕਮੇਟੀ ਨੇ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ। ਲੰਗਰ ਆਦਿ ਦਾ ਪ੍ਰਬੰਧ ਬਹੁਤ ਹੀ ਵਧੀਆ ਸੀ। ਪ੍ਰਬੰਧਕ ਕਮੇਟੀ ਧੰਨਵਾਦ ਦੀ ਪਾਤਰ ਹੈ। ਬਹੁਤ ਸਾਰੇ ਸੱਜਨਾਂ ਨੇ ਅਦਾਰੇ ਨੂੰ ਵਿੱਤੀ ਮਦਦ ਦਿੱਤੀ ਉਹ ਵੀ ਧੰਨਵਾਦ ਦੇ ਪਾਤਰ ਹਨ। ਇਸ ਸਾਰੇ ਸਮਾਗਮ ਦੀ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸ. ਜਸਪਾਲ ਸਿੰਘ ਕਲੌੜ ਨੇ ਬਾਖ਼ੂਬੀ ਨਿਭਾਈ।

—0—

# ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਸ਼ਾਨਦਾਰ ਅਤੇ ਸਫਲ ਅੱਠ ਸਾਲ ਪੂਰੇ ਕੀਤੇ

*ਅਵਾਤਰ ਸਿੰਘ ਮਹਿਤਪੁਰੀ (ਸੰਪਾਦਕ)*
*9316133498*

ਸਿੱਖ ਕੌਮ ਦੇ ਗੌਰਵਮਈ ਵਿਦਵਾਨ ਅਤੇ ਸਮਾਜ ਸੁਧਾਰਕ ਗਿਆਨੀ ਜੀ ਨੂੰ ਲੱਗਭੱਗ ਸੌ ਸਾਲ ਤੀਕਰ ਇਤਿਹਾਸ ਨੇ ਅਣਗੌਲਿਆ ਕਰ ਰੱਖਿਆ। ਕਿਸੇ ਵੀ ਲੇਖਕ, ਸਾਹਿਤਕਾਰ ਅਤੇ ਇਤਿਹਾਸਕਾਰ ਨੇ ਗਿਆਨੀ ਜੀ ਵਲੋਂ ਕੀਤੇ ਵਡਮੁੱਲੇ ਕਾਰਜਾਂ ਨੂੰ ਆਪਣੀ ਲੇਖਣੀ ਦੁਆਰਾ ਸਮਾਜ ਤੀਕਰ ਪਹੁੰਚਾਣ ਦਾ ਯਤਨ ਨਹੀਂ ਕੀਤਾ। ਫਿਰ 2001 ਵਿੱਚ ਗਿਆਨੀ ਜੀ ਦੇ ਨਾਂ ਤੇ ਇਕ ਵਿਸ਼ਵ ਪੱਧਰ ਦੀ ਸੰਸਥਾ ਨੇ ਜਨਮ ਲਿਆ ਜਿਸ ਦਾ ਨਾਂ ਰੱਖਿਆ ਗਿਆ **"ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)"**। ਇਹ ਸੁਸਾਇਟੀ ਪ੍ਰਿੰ: ਨਸੀਬ ਸਿੰਘ ਸੇਵਕ ਜੀ ਦੀ ਪ੍ਰਧਾਨਗੀ ਹੇਠ ਬਹੁਤ ਸਾਰੇ ਸਾਥੀਆਂ ਸਮੇਤ ਕੰਮ ਕਰਨ ਲੱਗੀ। ਦਾਸ ਵੀ ਸ਼ੁਰੂ ਤੋਂ ਹੀ ਇਸ ਸੁਸਾਇਟੀ ਨਾਲ ਜੁੜਿਆ ਹੋਇਆ ਹੈ। ਸੁਸਾਇਟੀ ਨੇ 2001 ਵਿੱਚ ਗਿਆਨੀ ਜੀ ਦੀ ਬਰਸੀ ਵਿਸ਼ਵ ਪੱਧਰ ਤੇ ਉਨ੍ਹਾਂ ਦੇ ਨਗਰ ਪਿੰਡ ਕਲੌੜ (ਨੰਦਪੁਰ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ 6 ਸਤੰਬਰ 2001 ਨੂੰ ਮਨਾਈ। ਜਿਸ ਵਿੱਚ ਪੰਜਾਬ ਸਰਕਾਰ ਦੇ ਅੱਠ ਮੰਤਰੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਸਮੇਤ ਬਹੁਤ ਸਾਰੇ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਸ਼ਖਸ਼ੀਅਤਾਂ ਨੇ ਭਾਗ ਲਿਆ। ਜਿਸ ਨਾਲ ਗਿਆਨੀ ਜੀ ਦਾ ਨਾਂ ਪੂਰੇ ਸੰਸਾਰ ਵਿੱਚ ਜਾਣਿਆ ਜਾਣ ਲੱਗਾ।

ਫਿਰ ਇਹ ਬਰਸੀ ਮਨਾਉਣ ਦਾ ਸਿਲਸਿਲਾ ਹਰ ਸਾਲ ਸ਼ੁਰੂ ਹੋਇਆ। ਪਰ ਮਹਿਸੂਸ ਕੀਤਾ ਗਿਆ ਕਿ ਸਾਲ ਬਾਅਦ ਬਰਸੀ ਮਨਾ ਕੇ ਗਿਆਨੀ ਜੀ ਦੀ ਸੋਚ ਨੂੰ ਸਾਰਥਕ ਢੰਗ ਨਾਲ ਆਮ ਲੋਕਾਂ ਤੀਕਰ ਨਹੀਂ ਪਹੁੰਚਾਇਆ ਜਾ ਸਕਦਾ।

ਇਕ ਦਿਨ ਸੇਵਕ ਸਾਹਿਬ ਦੇ ਘਰ ਚਾਹ ਦੀਆਂ ਚੁਸਕੀਆਂ ਲੈਂਦਿਆਂ ਮੇਰੇ ਤੇ ਸੇਵਕ ਸਾਹਿਬ ਦੇ ਵਿਚਕਾਰ ਵਿਚਾਰ ਸ਼ੁਰੂ ਹੋ ਗਈ ਕਿ ਕਿਹੜਾ ਅਜਿਹਾ ਢੰਗ ਅਪਣਾਇਆ ਜਾਵੇ ਜਿਸ ਨਾਲ ਗਿਆਨੀ ਜੀ ਦੀ ਸੋਚ ਨੂੰ ਵੱਡੇ ਪੱਧਰ ਤੇ ਆਮ ਲੋਕਾਂ ਤੀਕਰ ਪਹੁੰਚਾਇਆ ਜਾ ਸਕੇ। ਨਤੀਜੇ ਵਜੋਂ ਅਸੀਂ ਦੋਨਾਂ ਨੇ ਫੈਸਲਾ ਕੀਤਾ ਕਿ ਉਨ੍ਹਾਂ ਦੇ ਨਾਂ ਤੇ ਇਕ ਮਾਸਿਕ ਪੱਤ੍ਰਿਕਾ ਸ਼ੁਰੂ ਕੀਤੀ ਜਾਵੇ। ਸੇਵਕ ਸਾਹਿਬ ਨੂੰ ਇੰਜ ਸੁਖਦੇਵ ਸਿੰਘ ਲਾਜ ਲੁਧਿਆਣਾ ਨੇ ਪਹਿਲਾਂ ਵੀ ਕਈ ਵਾਰੀ ਅਜਿਹੀ ਸਲਾਹ ਦਿੱਤੀ ਸੀ ਤੇ ਉਨ੍ਹਾਂ ਦੇ ਮਨ ਵਿੱਚ ਇਹ ਵਿਚਾਰ ਘੁੰਮ ਰਿਹਾ ਸੀ। ਸੋ ਇਸ ਵਿਚਾਰ ਨੂੰ ਅਮਲੀ ਜਾਮਾ ਪਹਿਨਾਇਆ ਗਿਆ। ਪੱਤ੍ਰਿਕਾ ਦਾ ਨਾਮ ਰੱਖਿਆ ਗਿਆ **"ਭਾਈ ਦਿੱਤ ਸਿੰਘ ਪੱਤ੍ਰਿਕਾ"** ਜਿਸ ਦੇ ਮੁੱਖ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ ਅਤੇ ਸੰਪਾਦਕ ਦੀ ਸੇਵਾ ਦਾਸ ਨੇ ਨਿਭਾਈ। ਇਸ ਪੱਤ੍ਰਿਕਾ ਦਾ ਪਹਿਲਾ ਅੰਕ ਜਨਵਰੀ 2001 ਵਿੱਚ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ ਸੈਕਟਰ 28 ਚੰਡੀਗੜ੍ਹ ਵਿਖੇ ਲੋਕ ਅਰਪਣ ਕੀਤਾ ਗਿਆ।

ਬਹੁਤ ਸਾਰੇ ਦੋਸਤਾਂ ਵਿੱਚ ਕਿਆਸ ਅਰਾਈਆਂ ਸ਼ੁਰੂ ਹੋ ਗਈਆਂ ਕਿ ਸੇਵਕ ਤੇ ਮਹਿਤਪੁਰੀ ਦਾ ਇਹ ਪੱਤ੍ਰਿਕਾ ਦਾ ਸ਼ੌਕ ਕੁੱਝ ਮਹੀਨਿਆਂ ਵਿੱਚ ਪੂਰਾ ਹੋ ਜਾਵੇਗਾ। ਕਿਉਂਕਿ ਪੱਤ੍ਰਿਕਾ ਨੂੰ ਚਲਾਉਣਾ ਸੌਖਾ ਕੰਮ ਨਹੀਂ ਹੈ ਉਹ ਵੀ ਮਾਸਿਕ ਪੱਤ੍ਰਿਕਾ। ਬਹੁਤ ਸਾਰਾ ਸਮਾਂ ਅਤੇ ਬਹੁਤ ਸਾਰਾ ਪੈਸਾ ਲਗਦਾ ਹੈ। ਬਹੁਤ ਪੱਤ੍ਰਿਕਾਵਾਂ ਸ਼ੁਰੂ ਹੋਈਆਂ, ਬਹੁਤ ਬੰਦ ਹੋਈਆਂ।

ਪੱਤ੍ਰਿਕਾ ਸ਼ੁਰੂ ਹੋਈ। ਹੌਲੀ-ਹੌਲੀ ਕਰਕੇ ਮਿੱਤਰਾਂ ਦੋਸਤਾਂ ਦਾ ਸਹਿਯੋਗ ਮਿਲਣਾ ਸ਼ੁਰੂ ਹੋਇਆ। ਸਾਡਾ ਦੋਨਾਂ ਦਾ ਹੌਸਲਾ ਵਧਿਆ। ਕੁੱਝ ਸਮੇਂ ਬਾਅਦ ਇੰਜ: ਸੁਰਜਨ ਸਿੰਘ ਜੱਸਲ ਸਿੰਘ ਨਾਲ ਜੁੜ ਗਏ ਪਰ ਕੁੱਝ ਸਮੇਂ ਬਾਅਦ ਉਹ ਵੀ ਆਪਣੇ ਰੁਝੇਵਿਆਂ ਕਾਰਨ ਸਾਥ ਛੱਡ ਗਏ। ਫਿਰ ਕੁੱਝ ਸਮੇਂ ਤੀਕਰ ਫਿਰ ਅਸੀਂ ਦੋਨੋਂ ਰਹਿ ਗਏ। ਪਰ ਇਹ ਸਮਾਂ ਜ਼ਿਆਦਾ ਦੇਰ ਤੀਕਰ ਨਾ ਰਿਹਾ। ਪ੍ਰਮਾਤਮਾ ਦੀ ਮਿਹਰ ਸਦਕਾ ਫਿਰ ਸ. ਜਸਪਾਲ ਸਿੰਘ ਕੰਵਲ ਸਾਡੇ ਨਾਲ ਜੁੜ ਗਏ। ਜਿਨ੍ਹਾਂ ਨੇ ਤਨ ਮਨ ਤੇ ਧਨ ਨਾਲ ਪੱਤ੍ਰਿਕਾ ਨਾਲ ਪੂਰੀ ਸਾਂਝ ਪਾ ਲਈ ਉਨ੍ਹਾਂ ਦੀ ਸਹਾਇਤਾ ਨਾਲ ਸਾਨੂੰ ਹੋਰ ਵੀ ਹਿੰਮਤ ਮਿਲੀ। ਇਸੇ ਅੱਠ ਸਾਲ ਦੇ ਸਫਰ ਵਿੱਚ ਹੋਰ ਬਹੁਤ ਸਾਰੇ ਸੱਜਣਾਂ ਦਾ ਸਹਿਯੋਗ ਵੀ ਮਿਲਦਾ ਰਿਹਾ ਅਤੇ ਗਿਆਨੀ ਦਿੱਤ ਸਿੰਘ ਜੀ ਦੇ ਪਿੰਡ ਕਲੌੜ ਦੀ ਸੰਗਤ ਵਲੋਂ ਵੀ ਭਰਪੂਰ ਸਹਿਯੋਗ ਮਿਲਦਾ ਰਿਹਾ। ਇਸ ਪੱਤ੍ਰਿਕਾ ਅੱਜ ਪੂਰੀ ਦੁਨੀਆਂ ਵਿੱਚ ਜਾਂਦੀ ਹੈ ਤੇ ਬੁਲੰਦੀਆਂ 'ਤੇ ਹੈ। ਬਹੁਤ ਸਾਰੀਆਂ ਸੰਗਤਾਂ ਸਾਥ ਲਈ ਅੱਗੇ ਆ ਰਹੀਆਂ ਹਨ। ਉਨ੍ਹਾਂ ਸਭ ਦਾ ਧੰਨਵਾਦ।

—0—

ਪੁਸਤਕ ਰਿਵੀਊ

# ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ

*ਨੀਰ ਢਿਲੋਂ ਮੁੰਬਈ*
*9867480635*

**ਲੇਖਕ:** ਪ੍ਰਿੰਸੀਪਲ ਨਸੀਬ ਸਿੰਘ ਸੇਵਕ
**ਪ੍ਰਕਾਸ਼ਕ:** ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਚੰਡੀਗੜ੍ਹ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ
**ਕੁੱਲ ਸਫੇ:** 200
**ਮੁੱਲ** : 400 ਰੁਪਏ
**ਸੰਪਰਕ ਨੰ:** 9465216530

ਪ੍ਰਿੰਸੀਪਲ ਨਸੀਬ ਸਿੰਘ ਸੇਵਕ (ਜੋ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਦੇ ਮੁੱਖ ਸੰਪਾਦਕ ਵੀ ਹਨ, ਗਿਆਨੀ ਦਿੱਤ ਸਿੰਘ ਜੀ ਦੇ ਪਿੰਡ ਕਲੌੜ ਦੇ ਜੰਮਪਲ ਵੀ ਹਨ) ਵਲੋਂ ਗਿਆਨੀ ਦਿੱਤ ਸਿੰਘ ਬਾਰੇ ਅੱਜਕੱਲ ਦੀ ਮੁਕੰਮਲ ਜਾਣਕਾਰੀ ਭਰਪੂਰ ਪੁਸਤਕ ਲਿਖਕੇ ਸਿੱਖ ਕੌਮ ਲਈ ਇਕ ਵਡਮੁੱਲੀ ਦੇਣ ਹੈ। ਪੁਸਤਕ ਦੀ ਸੁੰਦਰ ਦਿੱਖ ਪ੍ਰਭਾਵਿਤ ਕਰਨ ਵਾਲੀ ਹੈ। ਟਾਈਟਲ ਪੇਜ ਦੇ ਅੰਦਰਲੇ ਪਾਸੇ ਗਿਆਨੀ ਦਿੱਤ ਸਿੰਘ ਦੇ ਕੁੱਝ ਝੰਡਾ ਬਰਦਾਰਾਂ ਸਮੇਤ ਇਨ੍ਹਾਂ ਦੇ ਪਰਿਵਾਰ ਦੀਆਂ ਰੰਗਦਾਰ ਤਸਵੀਰਾਂ ਆਪਣੇ ਆਪ ਵਿੱਚ ਕੁੱਝ ਖਾਸ ਕਹਿੰਦੀਆਂ ਹਨ। ਪੁਸਤਕ ਨੂੰ ਸਭ ਤੋਂ ਪਹਿਲਾਂ ਆਪਣੇ ਪੂਜੀਨਕ ਪਿਤਾ (ਜੋ ਕਿ ਪਹਿਲੇ ਝੰਡਾ ਬਰਦਾਰ ਹਨ) ਸਮਰਪਣ ਤੋਂ ਹੀ ਪਤਾ ਚਲਦਾ ਹੈ ਕਿ ਉਨ੍ਹਾਂ ਨੇ ਪੁਸਤਕ ਵਿੱਚ ਅੱਜ ਤੱਕ ਦੀ ਹਰ ਤਰ੍ਹਾਂ ਦੀ ਜਾਣਕਾਰੀ ਬੜੀ ਸੂਝਬੂਝ ਅਤੇ ਪੂਰੀ ਤਸੱਲੀ ਨਾਲ ਦਿੱਤੀ ਹੋਵੇਗੀ। ਭਾਵੇਂ ਪੁਸਤਕ ਦੇ ਕਾਂਡ ਨਹੀਂ ਬਣਾਏ ਗਏ ਪਰ ਹਰ ਨਵੀਂ ਗੱਲ ਸ਼ੁਰੂ ਕਰਦਿਆਂ ਮੋਟੇ ਅਤੇ ਬੋਲਡ ਅੱਖਰਾਂ ਤੋਂ ਹੀ ਪਤਾ ਚਲਦਾ ਹੈ ਕਿ ਕੋਈ ਨਵੀਂ ਗੱਲ ਸ਼ੁਰੂ ਹੋ ਰਹੀ ਹੈ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖਾਂ ਦੀ ਆਬਾਦੀ ਇਕ ਕਰੋੜ ਤੋਂ ਘੱਟਦੀ ਦਸੀ ਗਈ। ਬਚਪਨ ਵਿੱਚ ਹੀ 8 ਸਾਲ ਦੀ ਉਮਰੇ ਘਰੋਂ ਖਾਸ ਮਕਸਦ ਲਈ ਤੁਰ ਗਿਆ। ਗੁਲਾਬਦਾਸੀਆਂ ਦੇ ਡੇਰੇ 19 ਸਾਲ ਤੱਕ ਵੱਖ-ਵੱਖ ਸੰਤਾਂ, ਸਾਧੂਆਂ, ਵਿਦਵਾਨਾਂ ਨਾਲ ਵਿਚਾਰ ਵਿਟਾਂਦਰੇ ਕਰਦਿਆਂ ਬਹੁਤ ਸਾਰਾ ਗਿਆਨ ਪ੍ਰਾਪਤ ਕੀਤਾ। ਇਸ ਤੋਂ ਬਾਅਦ ਲਾਹੌਰ ਵਿਖੇ ਸਿੰਘ ਸਭਾ ਲਹਿਰ ਬਣਾਉਣ, ਆਰੀਆ ਸਮਾਜੀ ਮੁੱਖੀ ਦਿਯਾ ਨੰਦ ਨੂੰ ਧਰਮ ਬਹਿਸਾਂ ਵਿੱਚ ਮਾਤ ਦੇਣਾ, ਬਹੁਤ ਹੀ ਸਰਲ ਅਤੇ ਦਿਲਖਿਚਵੇਂ ਅੰਦਾਜ਼ ਵਿੱਚ ਲਿਖੇ ਹਨ।

ਖਾਲਸਾ ਕਾਲਜ, ਖਾਲਸਾ ਅਖਬਾਰ ਤੇ ਸਿੰਘ ਸਭਾ ਲਾਹੌਰ ਦੇ ਮੋਢੀ ਹੋਣ ਬਾਰੇ ਵਿਸਤਾਰ ਨਾਲ ਲਿਖਿਆ। ਅੰਤ ਮਰਨ ਉਪਰੰਤ ਵੱਖ ਵੱਖ ਅਖਬਾਰਾਂ ਕਵੀਆਂ ਆਦਿ ਵਲੋਂ ਸ਼ਰਧਾਂਲੀਆਂ ਦੇ ਪੂਰਨ ਵੇਰਵੇ ਨਾਲ ਇਹ ਸਾਬਤ ਕੀਤਾ ਕਿ ਮੌਤ ਵੇਲੇ ਗਿਆਨੀ ਜੀ ਦਾ ਸੰਸਕਾਰ ਬਹੁਤ ਸ਼ਰਧਾ ਨਾਲ ਕੀਤਾ ਗਿਆ।

ਇਸ ਪੁਸਤਕ ਦੀ ਵਿਸ਼ੇਸ਼ ਗੱਲ ਇਹ ਕਿ ਪਹਿਲੇ ਲੇਖਕਾਂ ਨੇ ਗਿਆਨੀ ਜੀ ਦੀ ਵੰਸ਼ ਦਾ ਖਾਤਮਾ 1940 ਵਿੱਚ ਹੀ ਕਰ ਦਿੱਤਾ ਸੀ ਪਰ ਪ੍ਰਿੰ: ਸਾਹਿਬ ਨੇ ਉਨ੍ਹਾਂ ਦੀ ਪੋਤੀ ਦੇ ਅੱਜ ਕੱਲ ਕਨੇਡਾ ਵਿਖੇ ਰਹਿਣ ਦੇ ਸਬੂਤ ਹੀ ਨਹੀਂ ਦਿੱਤੇ ਸਗੋਂ ਉਸ ਦੀ ਹੱਡਬੀਤੀ ਵੀ ਲਿਖੀ ਹੈ ਜੋ ਕਿ ਪਾਠਕਾਂ ਲਈ ਬਿਲਕੁਲ ਨਵੀਂ ਹੋਵੇਗੀ। ਜਿਨ੍ਹਾਂ ਲੋਕਾਂ ਨੇ ਗਿਆਨੀ ਜੀ ਬਾਰੇ ਕੰਮ ਕੀਤੇ ਹਨ ਉਨ੍ਹਾਂ ਵਿਖੇ ਖਾਸ-ਖਾਸ ਦੇ ਬਾਰੇ ਵੀ ਝੰਡਾ ਬਰਦਾਰ ਦੇ ਟਾਈਟਲ ਥੱਲੇ ਜਾਣਕਾਰੀ ਦਿੱਤੀ ਹੈ: ਕੁੱਝ ਸੰਪਾਦਕੀਆਂ ਤੇ ਅੰਤ ਵਿੱਚ ਭਾਈ ਦਿੱਤ ਸਿੰਘ ਪੱਤ੍ਰਿਕਾ ਵਿਚੋਂ ਪੰਜ ਗਿਆਨੀ ਦਿੱਤ ਸਿੰਘ ਨਾਲ ਸਬੰਧਤ ਕਵਿਤਾਵਾਂ ਤੇ ਫਿਰ ਖਾਸ ਖਾਸ ਘਟਨਾਵਾਂ ਦੇ ਵੇਰਵੇ ਦੇ ਕੇ ਪੁਸਤਕ ਨੂੰ ਨਵਾਂ ਹੀ ਰੰਗ ਦੇ ਦਿੱਤਾ ਹੈ ਆਖਰੀ ਪੰਨੇ 'ਤੇ ਸਹਾਇਕ ਪੁਸਤਕਾਂ, ਪੱਤ੍ਰਿਕਾਵਾਂ ਦੀ ਸੂਚੀ ਦਿੱਤੀ ਹੈ।

ਮੁਕਦੀ ਗੱਲ ਇਹ ਹੈ ਕਿ ਇਸ ਪੁਸਤਕ ਨਾਲ ਗਿਆਨੀ ਦਿੱਤ ਸਿੰਘ ਜੀ ਬਾਰੇ ਹੋਰ ਨਵੀਂ ਤੇ ਨਿਗਰ ਜਾਣਕਾਰੀ ਮਿਲੀ ਹੈ।

----0----

# ਇੱਕ ਲੱਖ ਦੀ ਮੱਦਦ ਨਾਲ ਸਰਪ੍ਰਸਤ ਮੈਂਬਰ ਬਣੋ

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪਾਠਕਾਂ ਨੂੰ ਅਤਿ ਖੁਸ਼ੀ ਹੋਵੇਗੀ ਕਿ ਇਸ ਨੇ **ਅੱਠ ਸਾਲ ਦਾ ਸ਼ਾਨਦਾਰ ਬੁਲੰਦੀਆਂ ਵਾਲਾ ਸਫ਼ਰ ਪੂਰਾ ਕਰ ਲਿਆ ਹੈ ਤੇ ਜਨਵਰੀ 2018 ਤੋਂ 9ਵੇਂ ਸਾਲ ਦਾ ਸਫ਼ਰ ਸ਼ੁਰੂ ਹੋ ਗਿਆ ਹੈ।** ਪਰਚਾ ਹੁਣ ਬੁਲੰਦੀਆਂ 'ਤੇ ਹੈ। ਪਾਠਕਾਂ ਦੀ ਮੰਗ ਹੈ ਕਿ ਇਹ ਪੇਪਰ ਆਧੁਨਿਕ ਤਕਨੀਕ ਦਾ ਹੋਰ ਵਧੀਆ ਹੋਣਾ ਚਾਹੀਦਾ ਹੈ ਤਾਂ ਕਿ ਇਸ ਦੀ ਦਿੱਖ ਹੋਰ ਵੀ ਵਧੀਆ ਹੋ ਸਕੇ।

ਸੋ ਵਿਚਾਰ ਉਪਰੰਤ ਫੈਸਲਾ ਕੀਤਾ ਹੈ ਗਿਆ ਕਿ ਇਸ ਦੇ **ਸਰਪ੍ਰਸਤ ਮੈਂਬਰ** ਬਣਾਏ ਜਾਣ ਅਤੇ ਹਰ ਸਰਪ੍ਰਸਤ ਇਸ ਕਾਰਜ ਲਈ 1,00000/- ਰੁਪਏ (ਇੱਕ ਲੱਖ) (ਭਾਵੇਂ ਕਿਸ਼ਤਾਂ ਵਿੱਚ) ਅਦਾਰੇ ਨੂੰ ਮਾਲੀ ਮਦਦ ਦੇ ਤੌਰ 'ਤੇ ਦੇਵੇਗਾ। ਅਜੇਹੇ ਸਤਿਕਾਰਯੋਗ ਮੈਂਬਰਾਂ ਨੂੰ **ਫ਼ਖਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ** ਨਾਲ ਸਨਮਾਨਿਤ ਕੀਤਾ ਜਾਵੇਗਾ।

ਸੋ ਪਿਆਰੇ ਪਾਠਕੋ ਆਪਣੀ ਇਸ ਪਿਆਰੀ ਪੱਤ੍ਰਿਕਾ ਦੀ ਮਾਲੀ ਮਦਦ ਕਰਕੇ ਸਰਪ੍ਰਸਤ ਮੈਂਬਰ ਬਣੋ।

ਮਾਇਆ SBI Branch Kajheri ਵਿੱਚ ਜਮ੍ਹਾਂ ਕਰਵਾਈ ਜਾ ਸਕਦੀ ਹੈ।

**A/c No. 65139724105**

**IFS Code: SBIN0050435**

ਧੰਨਵਾਦ ਸਹਿਤ।

**ਮੁੱਖ ਸੰਪਾਦਕ**

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ ਨਾਮੀ ਪੁਸਤਕ ਦੇ ਲੋਕ ਅਰਪਣ ਸਬੰਧੀ ਸਮਾਗਮ ਮਿਤੀ 07-01-2018 ਦਿਨ ਐਤਵਾਰ ਸਥਾਨ ਗੁਰਦੁਆਰਾ ਗੁਰੂ ਅਰਜਨ ਦੇਵ ਜੀ ਸੈਕਟਰ 40 ਚੰਡੀਗੜ੍ਹ ਦੀਆਂ ਝਲਕੀਆਂ। ਤਸਵੀਰਾਂ ਦੀ ਜ਼ੁਬਾਨੀ





IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036